Formal/informal (ਰਸਮੀ/ਗ਼ੈਰ-ਰਸਮੀ) ਭੁੱਲ ਚੁੱਕਾ ਹਾਂ। ਕੇਵਲ ਜਾਂ ਤੇਰੇ ਨਾਲ ਤੇ ਜਾਂ ਤੇਰੇ ਨਾਂ ਤੋਂ ਕੁਰਬਾਨ ਜਾਣ ਵਾਲਿਆਂ ਨਾਲ Informal (ਖੁੱਲ੍ਹਾ) ਹਾਂ।

ਪਿਆਰ ਵਿੱਚ ਆ ਕੇ ਪਤਾ ਨਹੀਂ ਕੀ-ਕੀ ਲਿਖ ਜਾਂਦਾ ਹਾਂ, ਪਰ ਇਕ ਗੱਲ ਪੁੱਛੇ ਬਗੈਰ ਨਹੀਂ ਰਹਿ ਸਕਦਾ। ਕਈ ਲੋਕ "ਸਿਦਕ" ਤੇ "ਢੀਠਪੁਣੇ" ਨੂੰ ਇਕੋ ਜਿਹੀ ਸਮਝ ਕੇ ਸਿਦਕੀ ਸਿੱਖ ਨੂੰ ਆਪਣੀ "ਜ਼ਿੱਦ" ਕਰਨ ਵਾਲਾ ਕਹਿਣ ਲੱਗ ਜਾਂਦੇ ਹਨ। ਕੀ ਘਰ ਦੀ opposition (ਵਿਰੋਧਤਾ) ਹੁੰਦਿਆਂ ਹੋਇਆਂ ਵੀ ਅੰਮ੍ਰਿਤ ਵੇਲੇ ਸਾਧ-ਸੰਗਤ ਵਿੱਚ ਜਾਣਾ "ਸਿਦਕ" ਹੈ ਜਾਂ "ਜ਼ਿੱਦ"। ਗੱਡੀ ਰੋਕਣ ਲਈ ਸਿੰਘਾਂ ਦਾ ਪੰਜਾ ਸਾਹਿਬ ਗੱਡੀ ਥੱਲੇ ਆ ਜਾਣਾ ਜ਼ਿੱਦ ਹੈ ਜਾਂ ਸਿਦਕ? ਭਾਈ ਤਿਲਕੂ ਦਾ ਜੋਗੀ ਦੇ ਸਵਰਗ ਪਹੁੰਚਾਣ ਵਾਲੇ ਦਰਸ਼ਨ ਕਰਨੋਂ ਨਾਂਹ ਕਰ ਦੇਣਾ ਸਿਦਕ ਹੈ ਜਾਂ ਜ਼ਿੱਦ? ਚਰਖੜੀਆਂ 'ਤੇ ਚੜ੍ਹ ਜਾਣਾ, ਪੁੱਠੀਆਂ ਖੱਲਾਂ ਉਤਰਵਾ ਲੈਣੀਆਂ, ਖੋਪਰੀਆਂ ਉਤਰਵਾ ਲੈਣੀਆਂ ਸਿਦਕ ਹੈ ਜਾਂ ਜ਼ਿੱਦ?

ਤੇਰੀ ਰਹਿਮਤ ਉਨ੍ਹਾਂ ਲੋਕਾਂ 'ਤੇ ਅੱਜ ਵੀ ਵੱਸਦੀ ਹੈ ਜਿਨ੍ਹਾਂ ਨੇ ਗੁਰੂ ਦੇ ਚਰਨ ਕਮਲ ਨੂੰ ਗਲਵੱਕੜੀ ਮਾਣਨ ਲਈ ਜਾਨ ਦੀ ਬਾਜ਼ੀ ਲਾ ਦੇਣ ਦੀ ਜੁਰਅਤ ਕੀਤੀ ਹੈ। ਹੁਣ ਇਹ ਸਮਝਾ ਕਿ ਮੇਰੀਆਂ ਹੇਠ ਲਿਖੀਆਂ ਕਰਤੂਤਾਂ "ਜ਼ਿੱਦ" ਹਨ ਜਾਂ "ਸਿਦਕ" ਹਨ:

੧. ਗਾਲਾਂ ਖਾਵਾਂ, ਮਾਰ ਖਾਵਾਂ, ਮਾਂ ਪਿਓ, ਭੈਣ ਭਰਾ, ਪਤੀ/ਪਤਨੀ ਹਰ ਵੇਲੇ ਮੈਨੂੰ ਕੋਸਣ ਪਰ ਮੈਂ ਤੇਰੇ ਤੋਂ ਸਦਕੇ ਜਾ ਕੇ ਗੁਰਸਿੱਖਾਂ ਦਾ ਸੰਗ ਕਦੇ ਨਹੀਂ ਛੱਡਣਾ ਚਾਹੁੰਦਾ।

੨. ਜਦ ਮੇਰੀ ਮਾਂ ਹਸਪਤਾਲ ਵਿੱਚ ਬਿਮਾਰ ਹੋ ਗਈ ਤਾਂ ਉਸਦੀ ਸੇਵਾ ਕਰਨ ਤੋਂ ਇਲਾਵਾ, ਹਸਪਤਾਲ ਦੇ ਉਸ ਵਾਰਡ ਦੇ ਸਾਰੇ ਮਰੀਜ਼ਾਂ ਦੀ ਦੇਖ-ਭਾਲ ਕਰਾਂ ਭਾਵੇਂ ਮੇਰੀ ਮਾਂ ਤੇ ਹੋਰ ਰਿਸ਼ਤੇਦਾਰ ਗੁੱਸੇ ਹੋਣ।

੩. ਉਨ੍ਹਾਂ "ਸੰਤਾਂ" ਕੋਲ ਜਾਣੋਂ ਨਾਂਹ ਕਰ ਦੇਵਾਂ ਜਿਹੜੇ ਵਾਹਿਗੁਰੂ ਦਾ ਨਾਂ ਲੈਣ ਤੋਂ ਇਲਾਵਾ ਮੇਰੇ ਘਰੋਗੀ ਮਾਮਲਿਆਂ ਵਿੱਚ ਦਿਲਚਸਪੀ ਲੈਣ ਪਰ ਸਿੱਖੀ ਦੇ ਪੂਰੇ ਅਸੂਲਾਂ 'ਤੇ ਚਲਣ ਲਈ ਨਾ ਪ੍ਰੇਰਨ।

੪. ਸੜਕ 'ਤੇ ਦਫ਼ਤਰ ਜਾਂਦਿਆਂ ਕੋਈ ਗ਼ਰੀਬ ਬਿਮਾਰ ਮਿਲ ਜਾਏ ਤਾਂ ਲੋਕ ਲਾਜ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਉਸਦਾ ਹੱਥ ਪਕੜ ਕੇ ਹਸਪਤਾਲੋਂ ਦੁਆਈ ਲੈ ਦੇਵਾਂ, ਭਾਵੇਂ ਘਰ ਵਾਲੇ ਗੁੱਸੇ ਹੋਣ।

੫. ਲੋਕ-ਲਾਜ ਦੇ "ਸ਼ਗਨਾਂ" ਤੇ ਲੋਕ-ਪਚਾਰੇ ਦੀਆਂ ਮਜ਼ਬੂਰੀਆਂ ਤੋਂ ਨਿਕਲ ਕੇ, ਆਪਣੀ ਹੈਸੀਅਤ ਵਿੱਚ ਰਹਿ ਕੇ, ਦਸਵੰਧ ਕੱਢ ਕੇ ਦੁਖੀਆਂ ਦੀ ਸੇਵਾ ਕਰਾਂ ਤੇ Insist (ਅੜੀ) ਕਰਾਂ ਕਿ ਤਨਖ਼ਾਹ ਦਾ ਦਸਵਾਂ ਹਿੱਸਾ ਗੁਰੂ ਦੀ ਗੋਲਕ ਲਈ ਹੈ, ਭਾਵੇਂ Family (ਪਰਿਵਾਰ) ਦੇ "ਸੰਤ" ਜੀ ਤੇ ਹੋਰ ਘਰ ਦੇ ਸਾਰੇ ਲੋਕ ਇਹ ਸਮਝਣ ਕਿ ਦਸਵੰਧ ਕੱਢਣਾ ਜ਼ਰੂਰੀ ਨਹੀਂ ਅਤੇ ਭਾਵੇਂ ਲੋਕ-ਪਚਾਰੇ ਲਈ ਕਰਜ਼ਾ ਚੁੱਕਣਾ ਜ਼ਰੂਰੀ ਹੈ।

੬. ਜੇ ਘਰ ਵਾਲੇ ਗੁਰਮਤਿ ਤੋਂ ਉਲਟ ਮਜਬੂਰ ਕਰਨ ਕਿ ਮੈਂ ਉਨ੍ਹਾਂ ਨਾਲ ਰਲ ਕੇ ਨਾਮ ਤੋਂ ਬਿਨਾਂ ਗੁਰਬਾਣੀ ਦੇ ਵਿਚਾਰ ਤੋਂ ਇਲਾਵਾ ਹੋਈਆਂ ਗੱਲਾਂ ਜਿਨ੍ਹਾਂ ਵਿੱਚ ਨਿੰਦਿਆ, ਚੁਗਲੀ Included ਹੋਣ ਕਰਦਾ ਰਹਵਾਂ ਤਾਂ ਮੈਂ "ਜ਼ਿੱਦ" ਕਰ ਕੇ (ਪਰ ਨਿਮਰਤਾ ਨਾਲ) ਕਹਿ ਦਿਆਂ ਕਿ ਇਹ ਮੈਂ ਨਹੀਂ ਜੇ ਕਰਨਾ।

੭. ਆਪਣਾ ਨਿਤਨੇਮ ਖੁੰਝਾਣ ਵਿੱਚ ਇਤਨਾ ਨੁਕਸਾਨ ਸਮਝਾਂ ਜਿਤਨਾ Death Bed 'ਤੇ ਪਏ ਹੋਏ ਮਰੀਜ਼ ਨੂੰ ਗਲਤ (Injection) ਟੀਕਾ ਦੇਣ ਦਾ ਹੋ ਸਕਦਾ ਹੈ ਅਤੇ ਘਰ ਵਾਲੇ ਸਾਰੇ ਮੇਰੇ 'ਤੇ ਕਰੋਧ ਕਰਕੇ ਗਾਲ੍ਹਾਂ ਕੱਢਣ, ਚਪੇੜਾਂ ਮਾਰਨ ਅਤੇ ਸਿਹਤ ਖ਼ਰਾਬ ਹੋਣ ਦੇ ਡਰਾਵੇ ਪਾ ਕੇ ਨਿੱਤਨੇਮ ਛੱਡਣ ਲਈ ਮਜਬੂਰ ਕਰਨ।

ਸੱਚੇ ਪਤਿਸ਼ਾਹ, ਤੇਰੇ ਕੋਲੋਂ ਤਾਂ ਪੁੱਛਦਾ ਹਾਂ ਕਿਉਂਕਿ ਸੰਗਤ ਦੀ ਗੱਲ ਮੰਨ ਕੇ ਕੀ ਕੁੜਮਾਈ ਛੱਡ ਕੇ ਇਤਨੇ ਤਸੀਹੇ ਸਹੇੜਨੇ ਤੇਰੀ ਰਹਿਮਤ ਤੇ ਸਿਦਕ ਦੇ ਸਬਕ ਸਨ ਜਾਂ "ਜ਼ਿੱਦ"। ਮੇਰੀ ਤੇ ਜ਼ਬਾਨ ਕੰਬਦੀ ਹੈ ਲਫ਼ਜ਼ "ਜ਼ਿੱਦ" ਕਹਿੰਦਿਆਂ ਵੀ; ਪਰ ਜਦ ਲੋਕੀਂ ਗੁਰੂ ਦੇ ਹੁਕਮਾਂ ਨੂੰ "ਚਲਣਯੋਗ ਨਹੀਂ" ਕਹਿ ਦਿੰਦੇ ਹਨ ਅਤੇ ਮੇਰੀ ਅਰਜ਼ 'ਤੇ ਕਿ ਇਹ ਅਟੱਲ ਹਨ, ਮੈਨੂੰ "ਜ਼ਿੱਦੀ" ਕਹਿੰਦੇ ਹਨ ਤਾਂ ਮੈਂ ਤੇਰੇ ਅੱਗੇ ਹੱਥ ਜੋੜ ਕੇ Clarification (ਸਪੱਸ਼ਟੀਕਰਣ) ਮੰਗਣ ਤੋਂ ਬਿਨਾਂ ਕੀ ਕਰ ਸਕਦਾ ਹਾਂ? ਮੈਨੂੰ ਪਤਾ ਹੈ ਤੂੰ ਉੱਤਰ ਦਿੰਦਾ ਹੈਂ। ਇਸ ਲਈ ਮੈਂ ਇੰਤਜ਼ਾਰ ਵਿੱਚ ਰਹਵਾਂਗਾ। ਜਦੋਂ ਮਿਹਰਾਂ ਦੇ ਘਰ ਆਵੇਂਗਾ ਕਿਰਪਾ ਕਰਕੇ ਇਹ ਸਮਝਾ ਦੇਵੀਂ Meanwhile (ਉੱਨਾ ਚਿਰ) ਮੇਰੇ 'ਤੇ ਇਹ ਕਿਰਪਾ ਰੱਖੀਂ ਕਿ ਜਿਹੜੇ ਮੈਨੂੰ ਜ਼ਿੱਦੀ ਕਹਿਣ, ਮੈਨੂੰ ਮਾਰਨ, ਮੇਰੀ ਨਿੰਦਾ ਕਰਨ, ਮੇਰੇ ਤੇ ਤੇਰੇ ਵਿੱਚ ਰੁਕਾਵਟ ਪਾਣ, ਮੈਨੂੰ ਗੁਰਸਿੱਖਾਂ ਦੀ ਸੰਗਤ ਤੋਂ ਰੋਕ ਕੇ, ਮਨਮੁੱਖ ਬਣਨ ਲਈ ਮਜਬੂਰ ਹੀ ਨਾ ਕਰਨ ਸਗੋਂ "ਗੁਰਮਤਿ" ਨੂੰ "ਮਨਮਤਿ" Describe ਕਰਨ, ਮੈਂ ਉਹਨਾਂ ਦੇ ਚਰਨ ਪਕੜ ਕੇ ਉਹਨਾਂ ਅੱਗੇ ਹੱਥ ਜੋੜ ਕੇ ਕਹਿੰਦਾ ਰਹਵਾਂ ਕਿ ਮੈਂ ਆਪਣਾ

ਰਾਹ ਨਹੀਂ ਛੱਡ ਸਕਦਾ; ਪਰ ਮੈਂ ਉਹਨਾਂ ਦਾ ਨੌਕਰ ਹਾਂ।

ਹੁਣ ਮੇਰੀਆਂ ਦੋ Principal (ਵੱਡੀਆਂ) ਬੇਨਤੀਆਂ ਹਨ। ਭਾਣਾ ਮੰਨਣ ਬਾਰੇ ਅਤੇ ਇਕ ਆਪਾ ਵਾਰਨ ਬਾਰੇ। ਮੈਨੂੰ ਇਹੋ ਜਿਹਾ ਸਿੱਖ ਬਣਾ ਕਿ ਮੈਨੂੰ ਹਰ ਘੜੀ ਇਹ ਯਾਦ ਰਹਵੇ ਕਿ ਮੇਰਾ ਮਾਲਕ ਤੱਤੀ ਤਵੀ 'ਤੇ ਬਹਿ ਕੇ ਕਹਿੰਦਾ ਸੀ—ਤੇਰਾ ਕੀਆ ਮੀਠਾ ਲਾਗੇ...॥ ਫ਼ਰਜ਼ ਕਰੋ—

(ੳ) ਜੇ ਕਿਤੇ ਸੜਕ 'ਤੇ ਜਾਂਦਿਆਂ ਇਕ ਟਰੱਕ ਹੇਠਾਂ ਆ ਜਾਵਾਂ ਤੇ ਸਾਹ ਨਿਕਲਣ ਵਾਲਾ ਹੋਵੇ, ਤਾਂ ਹੱਥ ਜੋੜ ਕੇ ਪੋਲੀਸ ਨੂੰ ਤੇ ਹੋਰਨਾਂ ਨੂੰ ਇਹ ਕਹਵਾਂ ਟਰੱਕ ਡਰਾਈਵਰ ਨੂੰ ਛੱਡ ਦਿਓ, ਇਹਦਾ ਕੋਈ ਕਸੂਰ ਨਹੀਂ, ਮੇਰੀ ਮੌਤ ਮੇਰੇ ਮਾਲਕ ਦੀ ਮਰਜ਼ੀ ਹੈ।

(ਅ) ਜਿਸ ਦਿਨ ਘਰ ਜਾਵਾਂ ਅਤੇ ਭੁੱਖ ਨਾਲ ਬਿਹਬਲ ਹੋ ਕੇ ਰੋਟੀ ਖਾਣ ਲਈ ਉਤਾਵਲਾ ਹੋਵਾਂ, ਤਾਂ ਪਤਾ ਲੱਗੇ ਕਿ ਜਵਾਨ ਬੱਚਾ ਮਰ ਚੁੱਕਾ ਹੈ ਤਾਂ ਤੇਰੇ ਚਰਨਾਂ 'ਤੇ ਸਿਰ ਧਰ ਕੇ ਅਤੇ ਤੇਰੀ ਬਾਣੀ ਜ਼ਬਾਨ ਤੇ ਹਿਰਦੇ ਵਿੱਚ ਵਸਾ ਕੇ ਇਹ ਕਹਿ ਦੇਵਾਂ "ਚਲੋ ਵਾਹ-ਵਾਹ, ਰੋਟੀ ਤਾਂ ਦਿਉ ਫੇਰ Cremation (ਸਸਕਾਰ) ਦਾ ਬੰਦੋਬਸਤ ਕਰੀਏ।

(ੲ) ਜੇ ਕੋਈ ਨਿੰਦਕ ਜਾਂ ਮੇਰੇ ਅਉਗਣਾਂ ਦੇ ਬਦਲੇ ਮੈਨੂੰ ਸੜਕਾਂ 'ਤੇ ਮਾਰਨ ਲਈ ਗ਼ਲਤ ਫਹਿਮੀ ਵਿੱਚ ਜਾਂ ਜਾਣ-ਬੁਝ ਕੇ ਮੇਰੀਆਂ ਕਰਤੂਤਾਂ ਤੋਂ ਦੁਖੀ ਹੋ ਕੇ ਤਿਆਰ ਹੋ ਜਾਏ, ਤਾਂ ਮੈਂ ਉਸ ਨਾਲ ਨਫ਼ਰਤ ਕਦੇ ਨਾ ਕਰਾਂ। ਕਿਸੇ ਦੀ ਇੱਜ਼ਤ ਬਚਾਣ ਲਈ ਆਪਣੀ ਜਾਨ ਲਾ ਦੇਵਾਂ, ਪਰ ਆਪਣੀ ਇੱਜ਼ਤ ਹਮੇਸ਼ਾਂ ਲਈ ਤੇਰੇ ਭਾਣੇ ਵਿੱਚ ਲਾ ਦਿਆਂ ।

(ਸ) ਜੇ ਮੇਰਾ ਮਾਲਕ ਇਹ ਫ਼ੈਸਲਾ ਕਰ ਲਵੇ ਕਿ ਮੇਰੀਆਂ ਅੱਖਾਂ ਚਲੀਆਂ ਜਾਣ ਤੇ ਸਿਵਾਏ ਵਾਹ-ਵਾਹ ਕਰਨ ਦੇ ਕੁਝ ਨਾ ਬੋਲਾਂ! ਸੁਰਤ ਸ਼ਬਦ ਨਾਲ ਅਗਿਆਨ ਅੰਧੇਰਾ ਕੱਟ ਕੇ ਸਭ ਕੁਝ ਦੇਖ ਸਕਾਂ। ਲੋਕੀਂ ਤਰਸ ਕਰਨ, ਮੈਂ ਤੇਰੀ ਰਜ਼ਾ ਵਿੱਚ ਰਾਜ਼ੀ ਰਹਾਂ।

(ਹ) ਕੈਂਸਰ ਨਾਲ ਮਰਨ ਕੰਢੇ ਪਹੁੰਚ ਜਾਵਾਂ ਪਰ ਇਹ ਨਾ ਆਖਾਂ "ਮੈਨੂੰ" ਵੱਲ ਕਰਦੇ, ਕਿਉਂਕਿ ਤੇਰੀ ਮਰਜ਼ੀ ਵਿੱਚ ਦਖ਼ਲ ਉਸੇ ਤਰ੍ਹਾਂ ਹੀ ਨਾ ਦੇਵਾਂ ਜਿਵੇਂ ਮੀਆਂ ਮੀਰ ਨੂੰ ਤੂੰ ਕਹਿਆ ਸੀ ਕਿ ਕਰਤਾਰ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ ਹੈ। ਕੇਵਲ ਤੇਰੇ ਨਾਮ ਦੇ ਬਗੈਰ ਕੁਝ ਨਾ ਮੰਗਾਂ।

**ਅਤੇ ਆਪਾ ਵਾਰਨ ਲਈ ਦਾਨ ਦੇ ਕੇ**

(ੳ) ਉਸ ਚੰਬੇਲੀ ਦੇ ਫੁੱਲ ਵਾਂਗ ਬਣ ਜਾਵਾਂ (ਹੌਲਾ, ਨਿਮਾਣਾ ਤੇ ਅਤਿ

ਨਿਮਾਣਾ) ਜਿਹੜਾ ਗੁਰੂ ਨਾਨਕ ਸਾਹਿਬ ਨੇ ਭਰੇ ਹੋਏ ਦੁੱਧ ਦੇ ਕਟੋਰੇ ਵਿੱਚ ਪਾ ਕੇ ਮੁਲਤਾਨ ਦੇ ਇਕ ਪੀਰ ਨੂੰ ਸਿੱਖਿਆ ਦਿੱਤੀ ਸੀ।

(ਅ) ਇਸ ਤਰ੍ਹਾਂ ਮਿਟ ਜਾਵਾਂ ਕਿ ਮੈਨੂੰ ਕੋਈ ਨਾ ਜਾਣੇ, ਪਰ ਜਿੱਥੋਂ ਲੰਘ ਜਾਵਾਂ ਉਸੇ ਫੁੱਲ ਵਾਂਗ, ਜਦੋਂ ਮੈਨੂੰ ਨਿੰਦਿਆ ਜਾਏ ਤਾਂ ਗੁਰੂ ਨਾਨਕ ਤੋਂ ਲੈ ਕੇ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਦੀ ਚਮਕ ਤੇ ਖ਼ੁਸ਼ਬੂ ਆਵੇ। ( ਮੈਂ ਮਰ ਜਾਵਾਂ ਪਰ ਤੇਰੀ ਸ਼ਾਨ ਚਮਕ ਉੱਠੇ) ।

(ੲ) ਜਦੋਂ ਤੇਰੀ ਰਹਿਮਤ ਨਾਲ ਤੈਨੂੰ ਯਾਦ ਕਰਾਂ ਤਾਂ ਨਿਮਰਤਾ ਨਾਲ "ਨਾਮ" ਇਸ ਤਰ੍ਹਾਂ ਜੱਪਾਂ ਕਿ "ਅਬ ਤੂੰ ਹੀ ਮੈ ਨਾਹੀ" 'ਤੇ ਪਹੁੰਚ ਜਾਵਾਂ, ਕਦੇ ਯਾਦ ਨਾ ਕਰਾਂ, ਕਦੇ ਸੋਚ ਨਾ ਕਰਾਂ, ਕਦੇ ਗੁਣ ਪਿਆਰ ਵਿੱਚ ਨਾ ਗੱਲਾਂ ਕਰਾਂ ਤੇ ਨਾ ਪਛਤਾਵਾ ਕਿ ਮੈਂ ਇਹ ਕਰ ਲੈਂਦਾ, ਉਹ ਕਰ ਲੈਂਦਾ। "ਮੈਂ" ਦੇ ਟੁਕੜੇ ਟੁਕੜੇ ਕਰ ਕੇ "ਤੂੰ" ਦੇ ਧਾਗੇ ਨਾਲ ਸਦਾ ਲਈ ਸੀ ਦਿਆਂ ।

ਮੇਰੇ ਪ੍ਰੀਤਮ, ਕਿਤੇ ਨਾਰਾਜ਼ ਤਾਂ ਨਹੀਂ ਹੋ ਗਿਆ ਕਿ ਅਤਿ ਨੀਚ ਹੁੰਦਿਆਂ ਹੋਇਆਂ ਵੀ ਖਾਬਾਂ ਲੈਂਦਾ ਹਾਂ ਸੁਨਹਿਰੀ ਮਹੱਲਾਂ ਦੀਆਂ, ਲਾਲਚੀ ਕੁੱਤੇ ਵਰਗੀ ਮੇਰੀ ਹਾਲਤ ਹੋਵੇ ਪਰ ਚਿੱਟੀ ਚਾਦਰ 'ਤੇ ਬਹਿਣ ਦੇ ਯਤਨਾਂ ਵਿੱਚ, ਪਰ ਭਾਈ ਮਨੀ ਸਿੰਘ, ਭਾਈ ਭਿਖਾਰੀ , ਭਾਈ ਤਿਲਕੂ ਦੇ ਮੁਕਾਬਲੇ ਕਰਾਂ। ਮੋਹ, ਮਾਇਆ, ਝੂਠ, ਵਿਕਾਰ ਵਿੱਚ ਗਰਦਨ ਤਕ ਡੁੱਬਿਆ ਹੋਵਾਂ ਪਰ ਸੁਪਨੇ ਲਵਾਂ ਉਹਨਾਂ ਗੁਰਸਿੱਖਾਂ ਦੇ ਜਿਨ੍ਹਾਂ ਕਮਾਈਆਂ ਕੀਤੀਆਂ ਤੇ ਮੁੱਕ ਗਏ।

## ਪਰ ਕੀ ਹੋਇਆ?

ਇਹ ਤਾਂ ਤੇਰੀ ਸ਼ਾਨ ਹੈ ਕਿ ਤੂੰ ਕੁੱਤੇ ਤੋਂ ਆਦਮੀ ਤੇ ਆਦਮੀ ਤੋਂ ਦੇਵਤਾ ਬਣਾ ਸਕਦਾ ਹੈਂ। ਸੌ ਚੰਨ ਤੇ ਹਜ਼ਾਰ ਸੂਰਜ ਤੋਂ ਵੀ ਵੱਧ ਰੌਸ਼ਨੀ ਦਿੰਦਾ ਹੈਂ, ਇਕ ਛੂਹ ਨਾਲ ਪਾਰਸ ਬਣਾ ਦਿੰਦਾ ਹੈਂ। ਅਉਗੁਣ ਨਹੀਂ ਚਿਤਾਰਦਾ, ਢੱਠੇ ਹੋਏ ਨੂੰ ਉਠਾਂਦਾ ਹੈਂ ਅਤੇ ਸੇਵਾ ਸਿਖਾ ਕੇ ਆਪਣੇ ਨਾਲ ਬਿਠਾਂਦਾ ਹੈਂ । ਮੈਂ ਕੋਈ Impossible ਥੋੜ੍ਹੀ ਮੰਗਿਆ? ਦੇਵੇਂਗਾ ਨਾ?



# 'ਸੱਚ' ਦੀ ਦੇਹ…ਗੁਰੂ ਗ੍ਰੰਥ ਸਾਹਿਬ ਮਹਾਰਾਜ

## ਪਹਿਲੇ ਪ੍ਰਕਾਸ਼ ਦੀ ਯਾਦ ਵਿੱਚ

ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ, ਨਵੀਆਂ ਨਵੀਆਂ ਰੀਝਾਂ ਉਪਜਾਂਦੇ ਹਨ। ਗੱਲ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਨੇ ਗੁਰੂ ਨਾਨਕ ਦੇ ਇਲਾਹੀ ਰੰਗ ਵਿੱਚ ਵਾਹਿਗੁਰੂ ਦੀ 'ਰੂਪ-ਰਹਿਤ' 'ਰੰਗ ਰਹਿਤ' ਹੋਂਦ ਨੂੰ ਪੂਰੀ ਤਰ੍ਹਾਂ ਦ੍ਰਿਸ਼ਟਮਾਨ ਕਰਨ ਲਈ ਗੁਰੂ ਨੂੰ ਵੀ 'ਰੂਪ-ਰੰਗ ਰਹਿਤ' ਕਰਕੇ ਤੇ ਦੇਹ ਨੂੰ ਖ਼ਤਮ ਕਰਕੇ 'ਸੱਚ' ਦੀ ਦੇਹ ਨੂੰ ਸਾਡਾ ਗੁਰੂ ਬਣਾਇਆ ਤੇ ਜਦੋਂ ਨਾਲ ਦ੍ਰਿੜ੍ਹ ਕਰਾਇਆ ਕਿ ਗੁਰੂ ਤੇ ਪ੍ਰਮੇਸ਼ਵਰ ਵਿੱਚ ਕੋਈ ਭੇਦ ਨਹੀਂ ਹੁੰਦਾ, ਤਾਂ ਪਿਆਰਿਓ ਚੰਗੀ ਤਰ੍ਹਾਂ ਨੋਟ ਕਰ ਲਓ, ਜਿਹੜਾ ਵੀ ਮੌਜ ਵਿੱਚ ਨਿਮਾਣਾ ਬਣ ਕੇ ਗੁਰ ਸ਼ਬਦ ਦੀ ਜੋਤ ਗੁਰੂ ਗ੍ਰੰਥ ਸਾਹਿਬ ਮਹਾਰਾਜ ਅੱਗੇ ਢਹਿ ਕੇ ਗਾਏਗਾ "ਦਰਸਨੁ ਪੇਖਤ ਮੈ ਜੀਓ ॥ ਸੁਨਿ ਕਰਿ ਬਚਨ ਤੁਮ੍ਹਾਰੇ ਸਤਿਗੁਰ ਮਨੁ ਤਨੁ ਮੇਰਾ ਠਾਰੁ ਥੀਓ॥" (ਅੰ: ੩੯੨) ਉਸਦੇ ਅੰਦਰ CERTAINLY ਤੇ PERMANENTLY ਪ੍ਰਕਾਸ਼ ਹੋ ਜਾਏਗਾ, ਜੋਤ ਜਗ ਜਾਏਗੀ, ਵਾਹਿਗੁਰੂ ਦੇ ਦਰਸ਼ਨ ਹੋਣਗੇ। ਸਾਰੇ ਦੁੱਖ ਮਿਟ ਜਾਣਗੇ ਉਸੇ ਪਲ ਵਿੱਚ।

ਜੇ ਕਿਤੇ ਭੁਲੇਖਾ ਪੈ ਜਾਏ ਕਿ ਇਹ "ਮੈਂ" ਕਹਿੰਦਾ ਹਾਂ ਅਤਿ ਨਿਮਰਤਾ ਨਾਲ ਸਭ ਦੇ ਚਰਨ ਪਕੜ ਕੇ ਕਹਿੰਦਾ ਹਾਂ "ਮੈਂ" ਤਾਂ ਕੁੱਤਾ ਹਾਂ ਮਾਲਕ ਦਾ, ਇਹ ਜੋ ਕੁਝ ਵੀ ਕਹਿੰਦਾ ਹਾਂ ਕੇਵਲ ਮਾਲਕ ਦੇ ਦਰ 'ਤੇ ਖ਼ੈਰ ਦੀ ਸ਼ਕਲ ਵਿੱਚ ਸੁੱਟੇ ਹੋਏ ਟੁਕੜੇ ਖਾ ਕੇ ਕਹਿੰਦਾ ਹਾਂ। ਨਾ ਤਾਂ ਮੈਨੂੰ ਪ੍ਰਕਾਸ਼ ਦੀ ਸਮਝ, ਨਾ ਗੁਰੂ ਦੀ, ਨਾ ਵਾਹਿਗੁਰੂ ਦੀ; ਪਰ ਮਾਲਕ ਨੇ ਮੇਰੇ ਕੋਲੋਂ ਜੋ ਅਖਵਾਇਆ ਹੈ ਆਖ ਦਿੱਤਾ ਹੈ। ਇਹ ਮਾਲਕ ਦੀ ਆਪਣੀ ਅਵਾਜ਼ ਹੈ ਜੋ ਇਸ ਕਠਪੁਤਲੀ ਵਿੱਚੋਂ ਬੋਲੀ ਹੈ। ਆਪਣੀ ਗੁਰਸਿੱਖੀ ਮਾਰਗ 'ਤੇ ਚੱਲ ਰਹੀ ਸੱਚੀ ਭੈਣ ਲਈ ਗੁਰ ਚਰਨਾਂ ਦੇ ਰਿਸ਼ਤੇ ਨਾਲ ਇਹ ਲੇਖ ਭੇਟਾ ਹੈ।—

ਇਕ ਵਾਰ ਅਮਰੀਕਾ ਦੇ ਦੌਰੇ 'ਤੇ ਗਇਆ ਤੇ ਬੱਸ ਵਿੱਚ ਬੈਠਾ ਸਾਂ, ਇਕ ਸੂਟ-ਬੂਟ ਪਾਈ ਸਿੱਖ ਮਿਲ ਪਏ, ਕਿਉਂਕਿ ਪਹਿਲੇ ਪ੍ਰਕਾਸ਼ ਦੀ

ANNIVERSARY ਮੇਰੇ ਮਨ ਵਿੱਚ ਘੁੰਮ ਰਹੀ ਸੀ, ਤਾਂ ਮੈਂ ਝੱਟ ਉਨ੍ਹਾਂ ਨੂੰ ਫ਼ਤਹਿ ਕਹਿ ਕੇ ਉਨ੍ਹਾਂ ਦੇ ਨੇੜੇ ਜਾ ਬੈਠਾ। ਮੇਰੀ ਸੂਰਤ, ਦਾੜ੍ਹਾ ਖੁੱਲ੍ਹਾ, ਮੋਟਾ ਤਕੜਾ, ਚੰਗੀ ਭਾਰੀ ਕਿਰਪਾਨ ਦੇਖ ਕੇ ਮੇਰੇ ਨਾਲ ਉਨ੍ਹਾਂ ਬਹੁਤ ਹੀ ਪਿਆਰ ਕੀਤਾ। ਜਦੋਂ ਪ੍ਰਕਾਸ਼ ਦੀ ਗੱਲ ਛੇੜੀ ਤਾਂ ਉਨ੍ਹਾਂ ਕਿਹਾ ਆਪ ਕਿਰਪਾ ਕਰੋ ਤਾਂ ਉਤਰ ਕੇ ਕਿਤੇ ਬਹਿ ਕੇ ਵਿਚਾਰ ਕਰਦੇ ਹਾਂ। ਮੈਂ ਵੀ ਵਿਹਲਾ ਸਾਂ, ਮੰਨ ਗਿਆ । ਕਿਸੇ ਪਾਰਕ ਵਿੱਚ ਚਲੇ ਗਏ। ਜਾਂਦਿਆਂ ਸਾਰ ਬੈਂਚ 'ਤੇ ਬਹਿ ਗਏ। ਉਹ ਕਹਿਣ ਲੱਗੇ ਕਦੋਂ ਹੋਇਆ ਸੀ ਪ੍ਰਕਾਸ਼ ਤੇ ਕਿਸ ਪ੍ਰਕਾਸ਼ ਦੀ ਗੱਲ ਕਰਦੇ ਹੋ? ਮੈਨੂੰ ਬੜਾ ਅਫ਼ਸੋਸ ਲੱਗਾ ਕਿ ਪੱਛਮੀ ਵਿਦਿਆ ਵਿੱਚ ਰੁੜ੍ਹ ਰਹੇ ਮਾਦਾ-ਪ੍ਰਸਤੀ ਦੀ ਧੁਨ ਵਿੱਚ ਪੈਸੇ ਕਮਾਣ ਵਾਲੇ ਸਿੱਖ ਬਾਹਰਲੇ ਮੁਲਕਾਂ ਵਿੱਚ ਆ ਕੇ ਇਹ ਭੁੱਲ ਜਾਂਦੇ ਹਨ ਕਿ ਸਤੰਬਰ ਦੇ ਮਹੀਨੇ ਵਿੱਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਪ੍ਰਕਾਸ਼ ਦੀ ਸਾਲਗ੍ਰਹ ਹੈ। ਮੈਂ ਆਪਣੀ ਦਾੜ੍ਹੀ 'ਤੇ ਹੱਥ ਫੇਰ ਕੇ ਆਖਿਆ—ਤੁਹਾਨੂੰ ਇਤਨਾ ਵੀ ਨਹੀਂ ਪਤਾ ? ਉਨ੍ਹਾਂ ਨਾ ਗੁੱਸਾ ਕੀਤਾ ਨਾ ਹੈਰਾਨੀ ਜ਼ਾਹਿਰ ਕੀਤੀ। 'ਕੁਝ ਸਮਝਾਓ' ਕਹਿ ਕੇ ਚੁੱਪ ਕਰਕੇ ਸੁਣਦੇ ਰਹੇ। ਜਦੋਂ ਮੈਂ ਇਕ ਘੰਟੇ ਦਾ ਲੈਕਚਰ ਕਰ ਹਟਿਆ ਤਾਂ ਕਹਿਣ ਲੱਗੇ—ਮੇਰੇ ਮਤਿ ਹੀਣ, ਪਾਖੰਡੀ, ਨਾਲਾਇਕ, ਮੂਰਖ ਨੂੰ ਕੀ ਸਮਝ ਪ੍ਰਕਾਸ਼ ਦੀ। ਆਪ ਤਾਂ ਵਿਦਵਾਨ ਹੋ, ਗਿਆਨੀ ਹੋ, ਜੇ ਆਪ ਖ਼ਾਲੀ ਹੋ ਤਾਂ ਆਪ ਘਰ ਆਓ, ਕੁਝ ਹੋਰ ਕਿਰਪਾ ਕਰੋ। ਮੈਂ ਕਿਹਾ, ਹੁਣ ਤਾਂ ਮੈਂ ਦੇਖਣ ਯੋਗ ਥਾਵਾਂ 'ਤੇ ਜਾਣਾ ਹੈ, ਰਾਤ ਨੂੰ ਕਿਤੇ ਰੋਟੀ ਹੈ, ਸਵੇਰੇ ਕਿਤੇ ਰਿਸ਼ਤੇਦਾਰ ਨਾਲ ਜਾਣਾ ਹੈ; ਪਰ ਕੱਲ੍ਹ ਸ਼ਾਮ ਨੂੰ ਹਾਜ਼ਰ ਹੋ ਸਕਦਾ ਹਾਂ। ਉਨ੍ਹਾਂ ਕਿਹਾ ਫਿਰ ਰਹਿਰਾਸ ਸਾਹਿਬ ਦੇ ਪਾਠ ਵੇਲੇ ਆਉਣਾ। ਜਾਣ ਲੱਗਿਆਂ ਕਹਿ ਗਏ ਮੈਨੂੰ ਨਾ ਤਾਂ ਸਤਿਕਾਰ ਕਰਨਾ ਆਉਂਦਾ ਹੈ ਗੁਰੂ ਦਾ ਤੇ ਨਾ ਹੀ ਪ੍ਰਕਾਸ਼ ਦੀ ਸਮਝ ਆਉਂਦੀ ਹੈ। ਸ਼ਾਇਦ ਬੁੱਧੀ ਬਹੁਤ ਹੀ ਮਲੀਨ ਹੈ ਤੇ ਮਾਇਆ ਵਿੱਚ ਰਚਿਆ ਹੋਇਆ ਹਾਂ। ਮੈਂ ਕਿਹਾ ਬਾਕੀ ਵਿਚਾਰ ਕੱਲ੍ਹ ਕਰਾਂਗੇ। ਮਨ ਵਿੱਚ ਖ਼ਿਆਲ ਆਇਆ ਅੱਜ ਦੇ ਪਰਚਾਰ ਦਾ ਤਾਂ ਅਸਰ ਪਿਆ ਹੈ ਤੇ ਕੱਲ੍ਹ 'ਭੇਟਾ' ਤਕੜੀ ਮਿਲੇਗੀ। ਸੂਟਾਂ-ਬੂਟਾਂ ਵਾਲੇ ਅਮੀਰ ਸਿੱਖ ਜਾਣਦੇ ਕੁਝ ਨਹੀਂ, ਪਰ ਪੈਸੇ ਨਾਲ ਗੁਰੂ ਦੀ ਮਿਹਰ ਖ਼ਰੀਦਣਾ ਚਾਹੁੰਦੇ ਹਨ ਤੇ ਮੈਨੂੰ ਵੀ ਇਹ ਫ਼ਾਇਦੇਮੰਦ ਹੈ। ਇਸ ਵਿੱਚ ਮੇਰਾ ਨਫ਼ਾ —

ਰਹਿਰਾਸ ਸਾਹਿਬ ਦੇ ਵਕਤ ਦੂਜੇ ਦਿਨ ਹਾਜ਼ਰ ਹੋਇਆ। ਘਰ

ਵਿੱਚ ਇਕ Drawing-Dining Room. ਦੋ Bedroom ਸਨ। ਇਕ Bedroom ਵਿੱਚ ਉਹ ਮੈਨੂੰ ਲੈ ਗਏ ਜਿੱਥੇ ਸਾਹਮਣੇ ਵੱਡਾ ਭਾਰਾ ਪਲੰਘ ਪਿਆ ਸੀ ਤੇ ਨਾਲ ਵੱਡੀ ਭਾਰੀ ਅਲਮਾਰੀ। ਇਸ ਅਲਮਾਰੀ ਦੇ ਪਰਲੇ ਪਾਸੇ ਗੁਰੂ ਮਹਾਰਾਜ ਦਾ ਪ੍ਰਕਾਸ਼ ਸੀ। ਪਲੰਘ ਦੀ ਸਿੱਧੇ ਪਾਸੇ ਦੀ ਦੀਵਾਰ 'ਤੇ ਬਹੁਤ ਮੋਟੇ ਅੱਖਰਾਂ ਵਿੱਚ ਲਿਖਿਆ ਸੀ- GOD IS TRUTH.

ਇਸ ਦੇ ਹੇਠਾਂ ਲਿਖਿਆ ਸੀ-

LET HUNDREDS LIKE ME PERISH
BUT LET TRUTH PREVAIL.
—GANDHI JI

(ਮੇਰੇ ਵਰਗੇ ਸੈਂਕੜੇ ਲੋਕ ਭਾਵੇਂ ਖ਼ਤਮ ਹੋ ਜਾਣ ਪਰ ਸੱਚ ਸਦਾ ਕਾਇਮ ਰਹੇ )।

ਉਸੇ ਦੀਵਾਰ 'ਤੇ ਸੱਜੇ ਪਾਸੇ ਲਿਖਿਆ ਸੀ-

OUR SINS ARE COUNTLESS
YOUR GRACE IS UNLIMITED
-KABIR

(ਸਾਡੇ ਪਾਪ ਅਣਗਿਣਤ ਹਨ ਤੇਰੀ ਕਿਰਪਾ ਅਥਾਹ ਹੈ)।

ਪਲੰਘ ਦੀ ਸੱਜੀ ਦੀਵਾਰ 'ਤੇ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਸਵੱਈਏ 'ਦੇਹ ਸਿਵਾ ਬਰ ਮੋਹਿ ਇਹੈ' ਦਾ ਅੰਗਰੇਜ਼ੀ ਅਨੁਵਾਦ ਸੀ। ਪਲੰਘ ਦੀ ਸਾਹਮਣੀ ਦੀਵਾਰ 'ਤੇ ਲਿਖਿਆ ਸੀ:

ਸਤਿਗੁਰ ਕੈ ਹਉ ਸਦ ਬਲਿ ਜਾਇਆ॥
ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ॥

(ਅੰ:੧੧੪੨)

ਵਾਹਿਗੁਰੂ, ਵਾਹਿਗੁਰੂ,

'ਹਜ਼ੂਰ ਦੇ ਪ੍ਰਕਾਸ਼ ਵਾਲੇ ਥਾਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੇ ਚਾਰੇ ਸਾਹਿਬਜ਼ਾਦਿਆਂ ਤੇ ਦਸੇ ਪਾਤਿਸ਼ਾਹੀਆਂ ਦੀਆਂ ਤਸਵੀਰਾਂ ਸਨ । ਸੰਤ ਅਤਰ ਸਿੰਘ ਮਹਾਰਾਜ ਜੀ ਦੀ ਫੋਟੋ ਸੀ , ਨਾਲੇ ਮੱਕਾ-ਮਦੀਨਾ ਤੇ ਹਜ਼ਰਤ ਈਸਾ ਦੀ ਇੱਕ ਤਸਵੀਰ ਸੀ। ਇਸ ਦੇ ਇਲਾਵਾ ਸਾਰੀ ਅਲਮਾਰੀ ਜੋ ਪੂਰੀ ਦੀਵਾਰ ਦਾ ਕੰਮ ਦੇਂਦੀ ਸੀ ਭਰੀ ਹੋਈ ਸੀ ਬਾਣੀ ਦੇ ਚਾਰਟਾਂ ਨਾਲ ਤੇ ਸ਼ਰਧਾ

ਦੇ ਫੁੱਲਾਂ ਨਾਲ । ਰਹਿਰਾਸ ਸਾਹਿਬ ਦਾ ਪਾਠ ਕੀਤਾ, ਨਾਲੇ ਨੋਟ ਕੀਤਾ ਕਿ ਪ੍ਰਕਾਸ਼ ਲਈ ਕੋਈ ਤਖ਼ਤਪੋਸ਼ ਵੀ ਨਹੀਂ ਸੀ।

ਜਦ ਉੱਠੇ ਤਾਂ ਮੈਂ ਉਨ੍ਹਾਂ ਨੂੰ ਕਿਹਾ ਕਿ ਮਹਾਰਾਜ ਦਾ ਪ੍ਰਕਾਸ਼ ਤਾਂ ਹੈ, ਪਰ ਨਿਰਾਦਰੀ ਕਰ ਰਹੇ ਹੋ। ਉਨ੍ਹਾਂ ਕਿਹਾ, ਹਾਂ ਹੀ ਭੁੱਲਣਹਾਰ, ਆਪ ਕੁਝ ਮਤਿ ਦਿਓ। ਮੈਂ ਕਿਹਾ ਤੁਸੀਂ ਪਲੰਘ 'ਤੇ ਸੌਂਦੇ ਹੋ ਭਾਵੇਂ ਅਲਮਾਰੀ ਦਾ ਪਰਦਾ ਹੈ, ਪਰ ਆਪ ਤਾਂ ਸਾਹਿਬਾਂ ਦੇ ਸਾਹਮਣੇ ਆਪਣੇ ਆਪ ਨੂੰ ਵੱਡਾ ਬਣਾਈ ਬੈਠੇ ਹੋ । ਉਨ੍ਹਾਂ ਮੇਰੇ ਚਰਨ ਪਕੜ ਲਏ, ਕਹਿਣ ਲੱਗੇ ਹੁਣ ਤਾਂ ਤੁਸੀਂ ਵੇਖ ਲਿਆ, ਹੈ ਨਾ ਕਿਤਨਾ ਅਕ੍ਰਿਤਘਣ ਹਾਂ; ਹੁਣ ਰੱਜ ਕੇ ਸਜ਼ਾ ਦਿਓ, ਜੁੱਤੀਆਂ ਮਾਰੋ। ਰੋਣ ਵੀ ਲੱਗ ਪਏ, ਸੂਟ ਵੀ ਰੁਲਣ ਲੱਗ ਪਿਆ; ਪਰ ਮੇਰੇ ਕਲੇਜੇ ਵਿੱਚ ਧੂਹ ਪੈਣ ਲੱਗ ਪਈ। ਮੈਂ ਤਾਂ ਇਹੋ ਨਜ਼ਾਰਾ ਕਦੇ ਨਹੀਂ ਸੀ ਤੱਕਿਆ। ਮੈਂ ਪਹਿਲਾਂ ਤਾਂ ਅਮੀਰ ਘਰ ਵਿੱਚ ਬੋਲਦਾ ਹੀ ਨਹੀਂ ਸੀ ਤੇ ਜੇ ਬੋਲਾਂ ਤਾਂ ਘਰ ਵਾਲੇ ਚੁੱਪ ਕਰਾ ਦਿੰਦੇ ਸਨ ਬਹੁਤ ਸਾਰੇ ਨੋਟ ਦੇ ਕੇ। ਮੈਂ ਜ਼ਬਰਦਸਤੀ ਉਨ੍ਹਾਂ ਨੂੰ ਆਪਣੇ ਪੈਰਾਂ ਉੱਪਰੋਂ ਉਠਾ ਕੇ Drawing room ਵਿੱਚ ਲੈ ਆਇਆ ਤੇ ਘਬਰਾ ਕੇ ਉਨ੍ਹਾਂ ਤੋਂ ਪਿਆਰ ਨਾਲ ਪੁੱਛਿਆ ਕਿ ਆਪ ਇੰਵ ਕਿਉਂ ਕਰਦੇ ਹੋ? ਉਨ੍ਹਾਂ ਦਾ ਉੱਤਰ ਇਕ ਉਹਨਾਂ ਦੀ ਜ਼ਬਾਨੀ ਲਿਖ ਦਿੰਦਾ ਹਾਂ ।—

"ਕਈ ਵਾਰ ਲਾਹਨਤ ਪਾਈ ਹੈ ਆਪਣੇ ਆਪ ਨੂੰ—ਤੇ ਕਈ ਵਾਰੀ ਭੁੰਜੇ ਸੌਣ ਦਾ ਪ੍ਰੋਗਰਾਮ ਬਣਾਇਆ ਹੈ ਪਰ ਇੱਥੇ ਸਰਦੀ ਬਹੁਤ ਹੁੰਦੀ ਹੈ। ਵੱਡੀਆਂ **Mattresses** (ਗੱਦੇ)ਜਿਹੜੀ ਥਾਂ ਬਚਦੀ ਹੈ, ਉਸ ਵਿੱਚ ਨਹੀਂ ਡਾਹ ਸਕਦੇ। ਪਲੰਘ ਰੱਖਣ ਦੀ ਕਿਤੇ ਥਾਂ ਨਹੀਂ। ਨਾਲੇ ਅਲਮਾਰੀ ਦੀਵਾਰ ਵਾਂਗੂੰ ਹੈ। ਕੋਈ ਚਾਰਾ ਨਹੀਂ— ਇਸ ਲਈ ਸਾਹਿਬਾਂ ਅੱਗੇ ਹੱਥ ਜੋੜ ਕੇ ਸ੍ਰੀ ਬੰਗਲਾ ਸਾਹਿਬ ਦੀ ਚਰਨਧੂੜ ਕਈ-ਕਈ ਵਾਰ ਮਸਤਕ 'ਤੇ ਲਾ ਕੇ ਮਨ ਨੂੰ ਗੁਰੂ ਦੇ ਚਰਨਾਂ ਵਿੱਚ ਸੁਵਾ ਦਿੰਦਾ ਹਾਂ ਤੇ ਦੇਹ ਨੂੰ ਪਲੰਘ 'ਤੇ। ਹੁਣ ਬੇਸ਼ੱਕ ਜੁੱਤੀਆਂ ਮਾਰੋ ਪਰ ਮੇਰਾ ਸਹੀ ਹਾਲ ਇਹੋ ਜੇ। ਪ੍ਰਕਾਸ਼ **Anniversary** ਦੇ ਨੇੜੇ ਘੜੀ-ਘੜੀ ਇਹ ਪ੍ਰਸ਼ਨ ਉੱਠਿਆ ਹੈ ਤੇ ਘੜੀ-ਘੜੀ ਇਹੋ ਉੱਤਰ ਮਿਲਿਆ ।"

ਇਹ ਗੱਲਾਂ ਸੁਣ ਕੇ ਮੈਨੂੰ ਇਹ ਤਾਂ ਭੁੱਲ ਗਿਆ ਕਿ ਉਨ੍ਹਾਂ ਦੀ ਖ਼ਬਰ ਲਵਾਂ ਪਰ ਇਹ ਪੁੱਛਿਆ ਕਿ ਆਪ ਪ੍ਰਕਾਸ਼ ਵਾਲੇ ਦਿਨ ਦਾ ਕੁਝ ਸੋਚਿਆ

ਹੈ? ਉਨ੍ਹਾਂ ਕਿਹਾ—

'ਮੇਰੇ ਗੁਰੂ ਦਾ ਪ੍ਰਕਾਸ਼ ਸਭਨਾਂ ਥਾਵਾਂ 'ਤੇ ਹਰ ਪਲ, ਹਰ ਘੜੀ ਹੈ, ਹੈ ਸੀ ਤੇ ਰਹੇਗਾ, ਪਰ ਇੱਕ ਮੈਂ ਐਸਾ ਅਕ੍ਰਿਤਘਣ ਹਾਂ ਕਿ ਮੇਰੇ ਮਨ ਵਿੱਚ ਪ੍ਰਕਾਸ਼ ਨਹੀਂ। ਆਪ ਨੇ ਅਰਦਾਸ ਤਾਂ ਸੁਣੀ ਹੈ— 'ਵਾਹਿਗੁਰੂ ਜੀ ਮੇਰੇ ਮਨ ਵਿੱਚ ਪ੍ਰਕਾਸ਼ ਕਰੋ'। ਅਸੀਂ ਪ੍ਰਕਾਸ਼ ਨੂੰ ਗੁਰੂ ਸਾਹਿਬ ਦੇ ਪੰਨੇ ਖੋਲ੍ਹ ਕੇ ਉੱਤੇ ਰੁਮਾਲਾ ਦੇ ਕੇ ਕਹਿੰਦੇ ਹਾਂ, ਪ੍ਰਕਾਸ਼ ਕਰ ਦਿੱਤਾ ਹੈ। ਮੇਰੇ ਲਈ ਕੇਵਲ ਇਹ ਪ੍ਰਕਾਸ਼ ਨਹੀਂ, ਇਹ ਤਾਂ ਰਿਵਾਜ ਹੈ। ਗੁਰੂ ਸਾਹਿਬ ਸੁੱਖ ਆਸਣ ਹੋਣ, ਜਾਂ ਪ੍ਰਕਾਸ਼, ਘਰ ਹੋਣ ਜਾਂ ਨਾ ਹੋਣ ਹਰ ਘੜੀ ਹਰ ਪਲ ਗੁਰੂ ਦੀ ਬਾਣੀ ਮਨ ਵਿੱਚ ਵੱਸ ਕੇ ਜੇ ਆਪ ਨਹੀਂ ਬੋਲਦੀ ਕਿ ਮੈਂ ਹੀ ਜੋਤ ਹਾਂ ਦਸਾਂ ਪਾਤਿਸ਼ਾਹੀਆਂ ਦੀ, ਮੈਂ ਹੀ ਹਾਂ ਵਾਹਿਗੁਰੂ ਦੀ ਹੋਂਦ ਦਾ ਸਬੂਤ, ਮੈਂ ਹੀ ਹਾਂ ਤੈਨੂੰ ਠੰਢ ਪਾਣ ਵਾਲੀ—ਹੁਣ ਤੂੰ ਕਦੇ ਵੀ, ਕੁਝ ਵੀ ਐਸਾ ਕੰਮ ਨਹੀਂ ਕਰ ਸਕਦਾ ਜੋ ਮੇਰੇ ਹੁਕਮ ਵਿਰੁੱਧ ਹੈ, ਹੁਣ ਤੂੰ ਕਦੇ ਨਹੀਂ ਕਹਿ ਸਕਦਾ ਕਿ ਤੇਰੇ ਮੇਰੇ ਵਿੱਚ ਵਖੇਵਾਂ ਹੈ, ਕਦੇ ਨਹੀਂ ਕਹਿ ਸਕਦਾ ਕਿ ਤੂੰ ਹਜ਼ੂਰੀ ਵਿੱਚ ਨਹੀਂ। ਇਹ 'ਪ੍ਰਕਾਸ਼' ਹੈ। ਮੇਰੇ ਲਈ ਬਾਹਰਲੇ ਸਤਿਕਾਰ ਤਾਂ ਹੀ ਮਤਲਬ ਰੱਖਦੇ ਹਨ ਜੇ ਅੰਦਰੋਂ ਗੁਰੂ ਨੂੰ ਮਨ ਵੇਚ ਦਿੱਤਾ ਗਿਆ ਹੈ, ਗੁਰੂ ਨਾਨਕ ਦੇ ਨਾਂ 'ਤੇ ਅਸੀਂ ਗ਼ਰੀਬ ਦੁਆਰੇ ਢਹਿ ਪਏ ਹਾਂ।

ਹੁਣ ਮੇਰੇ ਅੰਦਰ ਕੰਬਣੀ ਛਿੜ ਪਈ ਸੀ। ਇਸ ਸੂਟ-ਬੂਟ ਵਾਲੇ ਪੱਛਮੀ ਵਿੱਦਿਆ ਦੇ ਸ਼ਿਕਾਰ ਸਿੱਖ ਨੂੰ ਮੈਂ ਮੂਰਖ ਜਾਣ ਰਿਹਾ ਸੀ; ਪਰ ਉਨ੍ਹਾਂ ਝੱਟ ਹੀ ਮੈਨੂੰ ਸ਼ਾਂਤ ਕਰ ਦਿੱਤਾ। ਕਹਿਣ ਲੱਗੇ ਮੇਰੇ ਅੰਦਰ ਵੀ ਪ੍ਰਕਾਸ਼ ਨਹੀਂ, ਤੇ ਮੈਨੂੰ ਝੂਠੇ ਦੀ ਲੋੜ ਵੀ ਨਹੀਂ, ਮਾਇਆ ਦੇ ਪਸਾਰੇ ਹੇਠ ੧੦੧ ਰੁਪਏ ਦਾ ਅਖੰਡ ਪਾਠ, ੨੨੫ ਰੁਪਏ ਦਾ ਅਖੰਡ ਪਾਠ, ੨੫ ਰੁਪਏ ਦਾ ਸਿਰੋਪਾ, ਕੜਾਹ-ਪ੍ਰਸ਼ਾਦਿ ਦਾ ਸਿਰੋਪਾ ਆਦਿ । ਮੇਰਾ ਗੁਰੂ ਤਾਂ ਕੇਵਲ ਸ਼ਬਦ ਹੈ। ਉਹ ਇਕੋ ਗੱਲ ਕਹਿੰਦਾ ਹੈ—ਨਾਮ ਜਪੋ, ਸੁਖੀ ਹੋਵੋਗੇ ਨਹੀਂ ਤਾਂ ਦੁਖੀ ਹੋਵੋਗੇ—ਬਾਕੀ ਸਭ ਕੁਝ ਝੂਠ ਦਾ ਪਸਾਰਾ ਹੈ। ਬਾਬਾ ਜੀ ਦੇ ਕਮਰੇ ਵਿੱਚ AIR-CONDITIONER (ਵਾਯੂ ਅਨੁਕੂਲਿਤ) ਲਗਵਾਣਾ ਪਰ ਬਲੈਕ ਕਮਾਈ ਕਰਨੀ, ਵੱਡੇ ਵੱਡੇ ਗੁਰਦਵਾਰੇ ਬਣਾਣੇ ਪਰ ਮਨ ਵਿੱਚ ਸ਼ਰਧਾ ਨਾ ਹੋਣੀ, ਪੂਜਾ ਦਾ ਧਨ ਖਾਣ ਲਈ Elections (ਚੋਣਾਂ) ਲੜਨੀਆਂ ਪਰ ਸੇਵਾ ਵਿੱਚ ਆਕੜ ਹੋਣੀ, ਇਹ ਵੱਡਾ ਪ੍ਰਕਾਸ਼ ਨਹੀਂ। ਪ੍ਰਕਾਸ਼ ਕਰਨ

ਦਾ ਢੰਗ ਸਿੱਖਣਾ ਹੈ ਤਾਂ ਉਹ ਹੈ ਰਵਿਦਾਸ ਚਮਾਰ ਕੋਲ, ਕਬੀਰ ਜੁਲਾਹੇ ਕੋਲ, ਫਰੀਦ ਸ਼ੇਖ਼ ਕੋਲ ਜਾਂ ਨਾਮਦੇਵ ਛੀਂਬੇ ਕੋਲ। ਕਹਿਣ ਲੱਗੇ ਕਿ ਗੁਰੂ ਗ੍ਰੰਥ ਸਾਹਿਬ ਨਾਲ ਜੇ ਕਿਸੇ ਨੂੰ ਪਿਆਰ ਆ ਗਿਆ ਹੈ ਤਾਂ ਉਸਨੂੰ ਸਭ ਤੋਂ ਪਹਿਲਾਂ ਰਿਵਾਜਾਂ ਨੂੰ ਛੱਡ ਕੇ ਮਨ ਦੀ ਸੁੱਚਤਾ ਧਾਰਨ ਕਰਨੀ ਪਵੇਗੀ। ਫਿਰ ਜੇ ਸੁੱਚਤਾ ਤੇ ਸੱਚਾਈ ਦਾ ਧਾਰਨੀ ਹੋ ਗਿਆ ਹੈ, ਤਾਂ ਉਹ ਸੱਚੇ ਸਿੱਖ ਵਰਗਾ ਹੈ; ਭਾਵੇਂ ਇਸਾਈ ਹੈ, ਭਾਵੇਂ ਮੁਸਲਮਾਨ ਹੈ, ਭਾਵੇਂ ਹਿੰਦੂ ! ਸੁਖਮਨੀ ਸਾਹਿਬ, ਵੈਸ਼ਨੋ ਬ੍ਰਾਹਮਣ, ਪੰਡਤ ਦੇ ਲੱਛਣ ਦੱਸਦੇ ਹਨ । ਹੋਰ ਥਾਈਂ ਗੁਰੂ ਸਾਹਿਬ ਮੁਸਲਮਾਨ ਦੇ ਲੱਛਣ ਦੱਸਦੇ ਹਨ । ਜੋ ਉਨ੍ਹਾਂ 'ਤੇ ਕੋਈ ਪੂਰਾ ਉਤਰੇ ਤਾਂ ਉਹ ਮੇਰਾ ਸਕਾ ਵੀਰ ਹੈ 'ਸਿੱਖ' ਭਾਵੇਂ ਕਿਸੇ ਧਰਮ ਦਾ ਵੀ ਹੋਵੇ।

ਮੈਨੂੰ 'ਭੇਟਾ' ਭੁੱਲ ਚੁੱਕੀ ਸੀ। ਮੈਂ ਇੱਥੋਂ ਨੱਸਣਾ ਚਾਹੁੰਦਾ ਸੀ। ਹੋਰ ਸੱਚ ਸੁਣਨ ਨਹੀਂ ਸੀ ਹੁੰਦਾ ਤੇ ਕਹਿਣ ਜੋਗੀ ਹਿੰਮਤ ਹੀ ਟੁੱਟ ਗਈ ਸੀ। ਮਨ ਵਿੱਚ ਮੈਲ ਦਿੱਸਦੀ ਸੀ, ਕੁਝ ਬੋਲਣ ਨਹੀਂ ਸੀ ਦਿੰਦੀ। ਜਿਵੇਂ ਤਾੜ ਗਏ ਹੋਣ । ਕਹਿਣ ਲੱਗੇ—ਭਾਈ ਸਾਹਿਬ ਜੀ, ਮੁਸੀਬਤ ਇਹ ਕਿ ਲੋਕੀਂ ਸਮਝਦੇ ਹਨ ਕਿ ਗੁਰੂ ਵੀ ਵੱਸ ਆ ਜਾਏ, ਦੁਨੀਆਂ ਵੀ ਵੱਸ ਆ ਜਾਵੇ, ਬੇਈਮਾਨੀ ਵੀ ਕਰੀਏ, ਇਮਾਨ ਦਾ ਪਰਦਾ ਵੀ ਬਣਿਆ ਰਹੇ। ਉਨ੍ਹਾਂ ਕਿਹਾ ਆਪਣੇ ਘਰ ਵਿੱਚ ਵੀ ਪ੍ਰਕਾਸ਼ ਵਾਲਾ ਬੰਦਾ ਦੁਰਕਾਰਿਆ ਜਾਂਦਾ ਹੈ ਕਿਉਂਕਿ—

੧. ਉਹ ਸੁਤੇ ਹੀ ਘਰ ਵਾਲਿਆਂ ਨੂੰ ਵੀ ਬਾਣੀ ਦੀ ਕਸੌਟੀ 'ਤੇ ਤੋਲਦਾ ਹੈ ਤੇ ਉਨ੍ਹਾਂ ਨਾਲ ਉਸ ਤਰ੍ਹਾਂ ਵਰਤਦਾ ਹੈ, ਪਰ ਘਰ ਵਾਲੇ ਵੱਖਰੇ 'ਆਪਣੇ' ਹੋਣ ਕਰਕੇ, ਝੂਠਾ ਵਤੀਰਾ ਮੰਗਦੇ ਹਨ ।

੨. ਘਰ ਵਾਲਿਆਂ ਦਾ ਕੋਈ ਕਸੂਰ ਨਹੀਂ ਤੇ ਨਾ ਪ੍ਰਕਾਸ਼ ਵਾਲੇ ਦਾ, ਕਿਉਂਕਿ ਉਹ ਪ੍ਰਕਾਸ਼ ਦੇ ਬਾਅਦ ਸਾਰੀ ਦੁਨੀਆਂ ਨੂੰ ਆਪਣਾ ਸਮਝਦਾ ਹੈ।

੩. ਜਦ ਬਾਣੀ ਸੁਣ ਕੇ ਕਹਿੰਦਾ ਹੈ ਕਿ ਬਾਣੀ ਦੀ ਉਲੰਘਣਾ ਦੁੱਖ ਲਿਆਏਗੀ ਤਾਂ ਘਰ ਵਾਲੇ ਕਹਿੰਦੇ ਹਨ ਤਾਹਨੇ ਮਾਰਦਾ ਹੈਂ ਜਾਂ ਬਦਅਸੀਸਾਂ ਦੇਂਦਾ ਹੈਂ।

੪. ਜਦ ਗੁਰੂ ਦੀ ਸ਼ਰਨ ਵਿੱਚ ਆਈਏ ਤਾਂ ਕਸੌਟੀ ਗੁਰੂ ਦੀ ਹੁੰਦੀ ਹੈ, ਪਰ ਘਰ ਵਾਲੇ ਕਸੌਟੀ ਦੁਨੀਆਂ ਦੀ 'ਤੇ ਮਜ਼ਬੂਰ ਕਰਦੇ ਹਨ ਤੇ ਆਪਣੇ ਆਪ ਔਖੇ ਹੁੰਦੇ ਹਨ। ਫੇਰ ਕਹਿੰਦੇ ਹਨ ਇਹ ਪ੍ਰਕਾਸ਼ ਕੀ ਹੋਇਆ ਜਿਹੜਾ ਘਰ ਵਿੱਚ ਕਲਪਣਾ ਪਾਏ।

੫. ਪ੍ਰਕਾਸ਼ ਵਾਲੇ ਨੂੰ ਹਰ ਇਕ ਨਾਲ ਪਿਆਰ, ਨਫ਼ਰਤ ਦਾ ਬੂਟਾ ਪੁੱਟ ਕੇ ਦੂਰ ਕਰਨਾ ਪਵੇਗਾ ਪਰ ਘਰ ਵਾਲੇ ਰੁੱਝੇ ਹਨ ਧੰਦਿਆਂ ਵਿੱਚ। ਉਹ ਪਿਆਰ ਨੂੰ ਵੀ ਨਫ਼ਰਤ ਸਮਝਦੇ ਹਨ।

ਇਸ ਲਈ ਗੁਰੂ ਦੀ ਕਿਰਪਾ ਹੋ ਜਾਣ 'ਤੇ ਵੀ ਲੋਕੀਂ ਇਹ ਜ਼ਰੂਰੀ ਸਮਝਦੇ ਹਨ ਕਿ ਘਰ ਵਾਲਿਆਂ, ਮੁਹੱਲੇ ਵਾਲਿਆਂ, ਰਿਸ਼ਤੇਦਾਰਾਂ ਤੇ ਹੋਰ ਸੰਬੰਧੀਆਂ ਦੀ ਰਾਏ ਪਹਿਲਾਂ ਰੱਖੀ ਜਾਏ। ਸੋ ਇਕ ਪਾਸੇ ਗੁਰੂ ਨਾਲ ਬਾਹਰਲਾ ਦਿਖਾਵਾ ਕਾਇਮ ਰੱਖਦੇ ਹਨ ਤੇ ਦੂਜੇ ਪਾਸੇ ਦੁਨੀਆਂ ਵਿੱਚ ਪੂਰੇ ਉਤਰਦੇ ਹਨ।

**Result:** ਨਤੀਜਾ ਦੋਨੋਂ ਪਾਸੇ ਗਵਾ ਬਹਿੰਦੇ ਹਨ ਕਿਉਂਕਿ ਸਾਹਿਬ ਸਾਫ਼ ਆਖਦੇ ਹਨ: "ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ॥ ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ ॥੧॥ ਰਹਾਉ ॥ ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥ ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮ੍ਰੇ ਦੂਖ ਤਤਕਾਲ ਕਟਾਸਾ ॥ ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ ਅਵਰਾ ਪਹਿ ਕਹਿ ਮਨ ਲਾਜ ਮਰਾਸਾ ॥੨॥ ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ॥ ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥"

(ਅੰਗ ੮੬੦)

ਉਹ ਤਾਂ ਚੁੱਪ ਕਰ ਗਏ; ਪਰ ਮੈਂ ਰੋਂਦਾ-ਰੋਂਦਾ ਉੱਥੋਂ ਨੱਸ ਆਇਆ ਸਾਧ-ਸੰਗਤ ਨੂੰ ਅਰਜ਼ ਕਰਨ, ਮੈਨੂੰ ਬਖ਼ਸ਼ ਲਓ, ਬਖ਼ਸ਼ਵਾ ਲਓ ਤੇ ਗੁਰੂ ਦੇ ਸੱਚੇ ਪ੍ਰਕਾਸ਼ ਦਾ ਆਸਰਾ ਦਿਓ। ਗੁਰੂ ਗ੍ਰੰਥ ਸਾਹਿਬ ਕੇਵਲ ਸਿੱਖਾਂ ਦਾ ਨਹੀਂ ਸਗੋਂ ਸਭ ਦਾ ਸਾਂਝਾ ਹੈ ਕਿਉਂਕਿ 'ਸੱਚ' ਹਮੇਸ਼ਾਂ ਸਾਡਾ ਹੈ।



# ਜੀਵਨ ਸੇਧ

* ਆਪਣੀਆਂ ਧਾਰਮਿਕ ਸੰਸਥਾਵਾਂ ਨੂੰ ਨਾ ਭੁੱਲੋ; ਇਹ ਤੁਹਾਡੇ ਲਈ ਪ੍ਰੇਰਨਾ, ਖੁਸ਼ੀ ਅਤੇ ਮੁਕਤੀ ਦਾ ਸਾਧਨ ਹਨ ।
* ਮੇਰੀ ਮਾਤਾ ਮੈਨੂੰ ਸਦਾ ਇਹੋ ਅਸੀਸ ਦਿੰਦੀ ਹੁੰਦੀ ਸੀ ਕਿ ਮੈਨੂੰ ਰੱਬ ਦਾ ਨਾਮ ਕਿਸੇ ਪਲ ਵੀ ਨਾ ਭੁੱਲੇ ਤੇ ਸ੍ਵਾਸ-ਸ੍ਵਾਸ ਵਾਹਿਗੁਰੂ ਦੇ ਨਾਮ ਦਾ ਜਾਪ ਮੇਰੇ ਹਿਰਦੇ ਵਿੱਚ ਹਰ ਵੇਲੇ ਹੁੰਦਾ ਰਹੇ ।
* ਨਾਮ ਸਿਮਰਨ ਨਾਲ ਗੁਰ-ਸਿੱਖ ਭਾਰਾ ਗਉਰਾ ਹੋ ਕੇ ਆਪਣਾ ਜੀਵਨ ਤੋਰਦਾ ਹੈ; ਉਸ ਵਿੱਚੋਂ ਸੁੱਤੇ ਹੀ ਸੱਚ, ਪਿਆਰ, ਸੇਵਾ, ਅਨੰਦ ਆਦਿਕ ਗੁਣ ਨਿਕਲਦੇ ਹਨ ।
* ਮੁਸੀਬਤਾਂ ਝੱਲਦਿਆਂ ਹੋਇਆਂ ਵੀ ਮੈਂ ਕਈ ਵਰ੍ਹਿਆਂ ਤਕ ਸਾਰੇ ਕੰਮ ਕਰਦਾ ਰਿਹਾ, ਕਿਉਂਕਿ ਇਸ ਨਾਲ ਮੇਰੀ ਰੂਹ ਨੂੰ ਖੁਸ਼ੀ ਮਿਲਦੀ ਸੀ ।
* ਜਦੋਂ ਪਿਆਰਾ ਬਹੁਤ ਛੋਟਾ ਹੁੰਦਾ ਰੋਂਦਾ ਸੀ ਤਾਂ ਮੇਰੇ ਅੰਦਰ ਦੀ ਮਮਤਾ ਉਸਦੇ ਦਰਦ ਅਤੇ ਲੋੜ ਨੂੰ ਝੱਟ ਸਮਝ ਜਾਂਦੀ ਸੀ ।
* ਮੇਰੇ ਕੋਲ ਪੈਸਾ ਨਾ ਹੋਣ ਕਾਰਨ ਮੈਨੂੰ ਤੁਰਨਾ ਪੈਂਦਾ ਸੀ । ਪਰ ਤੁਰਦਿਆਂ ਹੋਇਆਂ ਮੈਂ ਆਪਣੇ ਆਪ ਨੂੰ ਇਹ ਯਕੀਨ ਦਿਵਾਉਂਦਾ ਸੀ ਕਿ ਕਿਤੇ ਜਾਣੇ ਅਣਜਾਣੇ ਮੇਰਾ ਪੈਰ ਕਿਸੇ ਕੀੜੀ ਜਾਂ ਹੋਰ ਸੂਖਮ ਜੀਵ ਉੱਪਰ ਨਾ ਆ ਜਾਵੇ ।
* ਕੁਝ ਬੱਚੇ ਜੋ ਬਹੁਤ ਪ੍ਰਤਿਭਾਸ਼ਾਲੀ ਹੁੰਦੇ ਹਨ, ਬਹੁਤ ਗ਼ਰੀਬ ਘਰਾਂ ਵਿੱਚ ਪੈਦਾ ਹੁੰਦੇ ਹਨ । ਸਾਨੂੰ ਉਨ੍ਹਾਂ ਦੀ ਵਿੱਦਿਆ (ਸਿੱਖਿਆ) ਲਈ ਵਿਸ਼ੇਸ਼ ਉਪਰਾਲੇ ਕਰਨੇ ਚਾਹੀਦੇ ਹਨ ।
* ਕੇਸਾਂ ਅਤੇ ਦਾੜ੍ਹੀ ਦੁਆਰਾ ਬੰਦੇ ਦਾ ਸਰੂਪ ਪੂਰਨ ਹੁੰਦਾ ਹੈ, ਸੁੰਦਰਤਾ ਮਿਲਦੀ ਹੈ ਤੇ ਸਿਰ ਉੱਤੇ ਰੱਬ ਦੀ ਸੱਤਾ ਦੀ ਇਕ ਰੂਹਾਨੀ ਛਤਰੀ ਤਣੀ ਹੋਈ ਮਹਿਸੂਸ ਹੁੰਦੀ ਹੈ । ਉਸਨੂੰ ਹਰ ਕੋਮਲ ਭਾਵਾਂ ਵਾਲਾ ਮਹਿਸੂਸ ਕਰ ਸਕਦਾ ਹੈ ।
* ਅਰਾਮ ਦੀ ਤਲਾਸ਼ ਨਾ ਕਰੋ, ਕੰਮਾਂ ਦੀ ਤਲਾਸ਼ ਕਰੋ—ਤੇ ਕੰਮ ਵੀ ਔਖਿਆਂ ਦੀ, ਜਿਨ੍ਹਾਂ ਨੂੰ ਕਰਨ ਲਈ ਸ਼ਕਤੀ ਦੀ ਲੋੜ ਹੋਵੇ ਤੇ ਜਿਨ੍ਹਾਂ ਨੂੰ ਕਰਨ ਤੋਂ ਸ਼ਕਤੀ ਪੈਦਾ ਹੁੰਦੀ ਹੋਵੇ ।



# ਪਿੰਗਲਵਾੜਾ ਸੰਸਥਾ ਵੱਲੋਂ ਕੀਤੇ ਜਾ ਰਹੇ ਕਾਰਜ

ਪਿੰਗਲਵਾੜਾ ਸੰਸਥਾ ਸਮਾਜ ਵੱਲੋਂ ਦੁਰਕਾਰੇ/ਤ੍ਰਿਸਕਾਰੇ, ਅਪੰਗ, ਲੂਲ੍ਹੇ-ਲੰਗੜੇ ਅਪਾਹਿਜਾਂ, ਅਨਾਥਾਂ ਅਤੇ ਲਾਵਾਰਸਾਂ ਦਾ ਘਰ ਹੈ । ਇਸ ਸੰਸਥਾ ਦੀ ਨੀਂਹ ਮਹਾਨ ਕਰਮਯੋਗੀ ਭਗਤ ਪੂਰਨ ਸਿੰਘ ਜੀ ਨੇ ਸੰਨ 1947 ਵਿੱਚ ਰੱਖੀ ਸੀ। ਉਸ ਵੇਲੇ ਭਗਤ ਜੀ ਕੋਲ ਮਰੀਜ਼ਾਂ ਦੀ ਸੇਵਾ ਵਾਸਤੇ ਨਾ ਕੋਈ ਸੇਵਾਦਾਰ ਸੀ, ਨਾ ਕੋਈ ਰਹਿਣ ਲਈ ਸਹੀ ਇਮਾਰਤ ਸੀ ਅਤੇ ਨਾ ਹੀ ਮਰੀਜ਼ਾਂ ਦੇ ਖਾਣ-ਪੀਣ ਤੇ ਦਵਾਈ ਬੂਟੀ ਕਰਨ ਲਈ ਕਿਸੇ ਤਰ੍ਹਾਂ ਦੀ ਆਰਥਿਕ ਵਿਵਸਥਾ ਹੀ ਸੀ। ਭਗਤ ਪੂਰਨ ਸਿੰਘ ਜੀ ਇਕੱਲੇ ਹੀ ਇਸ ਸੇਵਾ ਦੇ ਕਠਨ ਰਾਹ 'ਤੇ ਚੱਲ ਪਏ, ਲੋਕ ਨਾਲ ਜੁੜਦੇ ਗਏ ਅਤੇ ਕਾਰਵਾਂ ਬਣਦਾ ਗਿਆ । ਉਨ੍ਹਾਂ ਦੇ ਕਦਮ ਚਿੰਨ੍ਹਾਂ 'ਤੇ ਚੱਲਦੇ ਹੋਏ ਅੱਜ ਉਨ੍ਹਾਂ ਦੀ ਸੁਯੋਗ ਉਤਰਾਧਿਕਾਰੀ ਡਾ: ਇੰਦਰਜੀਤ ਕੌਰ ਅਤੇ ਪਿੰਗਲਵਾੜਾ ਟਰਸਟ ਦੇ ਮੈਂਬਰਾਂ ਦੀ ਮਿਹਨਤ, ਲਗਨ ਅਤੇ ਦਿਸ਼ਾ ਨਿਰਦੇਸ਼ ਅਧੀਨ ਪਿੰਗਲਵਾੜਾ ਸੰਸਥਾ ਭਾਰਤ ਵਿੱਚ ਹੀ ਨਹੀਂ ਸਗੋਂ ਦੇਸਾਂ-ਵਿਦੇਸ਼ਾਂ ਵਿੱਚ ਵੀ ਇਕ ਗੌਰਵਪੂਰਣ ਸੰਸਥਾ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ ਹੈ ।

**ਪਿੰਗਲਵਾੜਾ ਇਕ ਨਜ਼ਰ ...**

**ਨਿਵਾਸ ਅਤੇ ਸੰਭਾਲ** :-1807 ਤੋਂ ਵੱਧ ਨਿਵਾਸੀਆਂ ਲਈ ਰਹਿਣ ਦਾ ਪ੍ਰਬੰਧ ਅਤੇ ਬਜ਼ੁਰਗਾਂ ਵਾਸਤੇ ਆਪਣਾ ਘਰ ।

**ਇਲਾਜ ਅਤੇ ਸਹੂਲਤਾਂ** :- *ਦਵਾਈਆਂ, *ਮੈਡੀਕਲ ਲੈਬਾਰਟਰੀ, *ਓਪਰੇਸ਼ਨ ਥਿਏਟਰ, *ਮੁੜ ਵਸੇਬਾ ਕੇਂਦਰ, *ਐਂਬੂਲੈਂਸ, *ਮਸਨੂਈ ਅੰਗ ਕੇਂਦਰ, *ਫਿਜ਼ਿਓਥਰੈਪੀ ਸੈਂਟਰ, *ਡੈਂਟਲ ਕਲੀਨਿਕ, *ਅਲਟਰਾ-ਸਾਊਂਡ ਸੈਂਟਰ, *ਅੱਖਾਂ ਦਾ ਕਲੀਨਿਕ, *ਮੰਦ-ਬੁੱਧੀ ਬੱਚਿਆਂ ਲਈ ਸੰਵੇਦੀ-ਕੇਂਦਰ, *ਭਗਤ ਪੂਰਨ ਸਿੰਘ ਮੁੱਢਲਾ ਕੰਨ ਸੁਣਵਾਈ ਜਾਂਚ ਅਤੇ ਪੁਰਨਵਾਸ ਕੇਂਦਰ, *ਕੰਨਾਂ ਦੇ Cochlear Implant ਵਾਸਤੇ ਸਪੈਸ਼ਲ ਓਪਰੇਸ਼ਨ ਥਿਏਟਰ *ਆਪਣਾ ਘਰ, * ਖੇਡਾਂ ਦੇ ਕਮਰੇ ।

**ਜਾਗਰੂਕਤਾ** :-* ਪ੍ਰਿੰਟਿੰਗ ਪ੍ਰੈਸ, * ਲਾਇਬ੍ਰੇਰੀ, * ਕਿਤਾਬਚੇ ਅਤੇ ਇਸ਼ਤਿਹਾਰ, * ਸੈਮੀਨਾਰ ਅਤੇ ਵਰਕਸ਼ਾਪ ।

**ਵਾਤਾਵਰਨ** : -*ਨਰਸਰੀ, *ਪਾਣੀ ਸਾਫ਼ ਕਰਨ ਵਾਲਾ ਪਲਾਂਟ, *ਦਰੱਖਤ ਲਗਾਉਣਾ, *ਕੁਦਰਤੀ ਖੇਤੀ, *ਜਾਗਰੂਕਤਾ ਮੁਹਿੰਮਾਂ ।

## ਮੁਫ਼ਤ ਵਿਦਿਅਕ ਸਹੂਲਤਾਂ:

* ਭਗਤ ਪੂਰਨ ਸਿੰਘ ਆਦਰਸ਼ ਸੀਨੀ. ਸੈਕੰ: ਸਕੂਲ, ਮਾਨਾਂਵਾਲਾ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਕਿੱਤਾ ਸਿਖਲਾਈ ਕੇਂਦਰ, ਮਾਨਾਂਵਾਲਾ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਮਾਨਾਂਵਾਲਾ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ, ਮਾਨਾਂਵਾਲਾ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਇੰਸਟੀਚਿਊਟ ਫਾਰ ਸਪੈਸ਼ਲ ਨੀਡਜ਼, ਮਾਨਾਂਵਾਲਾ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਅਟਾਰੀ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਆਦਰਸ਼ ਸਕੂਲ, ਬੁੱਟਰ ਕਲਾਂ ਕਾਦੀਆਂ, ਗੁਰਦਾਸਪੁਰ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ,ਬੁੱਟਰ ਕਲਾਂ ਕਾਦੀਆਂ, ਗੁਰਦਾਸਪੁਰ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਕਟੌਰਾ, ਫਿਰੋਜ਼ਪੁਰ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਸਰਹਾਲੀ, ਤਰਨ ਤਾਰਨ।
* ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ, (ਪਲਸੋਰਾ) ਚੰਡੀਗੜ੍ਹ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਪਿੰਡ ਕੱਕੋਂ, ਹੁਸ਼ਿਆਰਪੁਰ।

## ਨਿਵਾਸ ਅਤੇ ਸੰਭਾਲ :

ਪਿੰਗਲਵਾੜਾ ਸੰਸਥਾ ਦੀਆਂ 7 ਅਲੱਗ ਅਲੱਗ ਬ੍ਰਾਂਚਾਂ ਵਿਖੇ *1807 ਤੋਂ ਵੱਧ ਵੱਖ-ਵੱਖ ਬਿਮਾਰੀਆਂ ਨਾਲ ਗ੍ਰਸਤ ਮਰੀਜ਼ਾਂ ਦੇ ਰਹਿਣ ਲਈ ਸੁਚੱਜਾ ਪ੍ਰਬੰਧ ਹੈ। ਸਮੂਹ ਬ੍ਰਾਂਚਾਂ ਵਿੱਚ ਮੌਜੂਦਾ ਰੋਗੀਆਂ ਦੀ ਗਿਣਤੀ :

| ਬਿਮਾਰੀ ਨਾਲ ਗ੍ਰਸਤ | ਗਿਣਤੀ | ਬਿਮਾਰੀ ਨਾਲ ਗ੍ਰਸਤ | ਗਿਣਤੀ |
|---|---|---|---|
| ਮਾਨਸਿਕ ਰੋਗੀ | -365 | ਏਡਜ਼ ਵਾਲੇ | -19 |
| ਅਧਰੰਗ/ ਪੋਲੀਏ ਵਾਲੇ | -159 | ਮਿਰਗੀ ਵਾਲੇ | -198 |
| ਮੰਦ-ਬੁੱਧੀ ਵਾਲੇ | -454 | ਸ਼ੂਗਰ ਵਾਲੇ | -85 |
| ਗੂੰਗੇ ਬੋਲੇ | -168 | ਕੈਂਸਰ ਵਾਲੇ | -01 |
| ਬਜ਼ੁਰਗ | -143 | ਸਕੂਲ ਜਾਣ ਵਾਲੇ ਬੱਚੇ | -88 |
| ਜ਼ਖ਼ਮਾਂ ਵਾਲੇ | -30 | ਲਾਵਾਰਸ ਬੱਚੇ | -03 |
| ਟੀ.ਬੀ. ਵਾਲੇ | -20 | ਠੀਕ ਹੋ ਚੁੱਕੇ ਰੋਗੀ | -31 |
| ਨੇਤਰਹੀਣ | -43 | | |
| **31 ਮਾਰਚ 2019 ਤਕ ਕੁੱਲ ਗਿਣਤੀ** | | | **1807** |

*ਮਰੀਜ਼ਾਂ ਦੀ ਗਿਣਤੀ ਵਿੱਚ ਹਰ ਸਾਲ ਨਿਰੰਤਰ ਵਾਧਾ ਹੁੰਦਾ ਰਹਿੰਦਾ ਹੈ ਅਤੇ ਇਲਾਜ ਉਪਰੰਤ ਠੀਕ ਹੋਏ ਮਰੀਜ਼ ਕਾਫ਼ੀ ਗਿਣਤੀ ਵਿੱਚ ਘਰਾਂ ਨੂੰ ਭੇਜ ਦਿੱਤੇ ਗਏ/ਜਾਂਦੇ ਹਨ।

(ਹ) ਬਣਾਵਟੀ ਅੰਗ ਕੇਂਦਰ : ਲੋੜਵੰਦ ਅੰਗਹੀਣਾਂ ਲਈ ਮਾਨਾਂਵਾਲਾ ਕੰਪਲੈਕਸ ਵਿਖੇ ਭਗਤ ਜੀ ਦੀ ਯਾਦ ਨੂੰ ਸਮਰਪਿਤ ਇਕ ਬਣਾਵਟੀ ਅੰਗ ਕੇਂਦਰ ਸਥਾਪਿਤ ਕੀਤਾ ਗਿਆ ਹੈ ਜਿੱਥੇ ਅੰਗਹੀਣਾਂ ਨੂੰ ਬਣਾਵਟੀ ਅੰਗ ਮੁਫ਼ਤ ਲਗਾਏ ਜਾਂਦੇ ਹਨ। ਨਵੰਬਰ 2003 ਤੋਂ ਹੁਣ ਤਕ 8757 (ਰਜਿ:) 'ਚੋਂ 8137 ਲੋੜਵੰਦ ਲਾਭ ਉਠਾ ਚੁੱਕੇ ਹਨ।

(ਕ) ਓਪ੍ਰੇਸ਼ਨ ਥਿਏਟਰ: ਹਰ ਤਰ੍ਹਾਂ ਦੇ ਓਪ੍ਰੇਸ਼ਨ ਕਰਨ ਲਈ ਮਾਨਾਂਵਾਲਾ ਕੰਪਲੈਕਸ ਵਿਖੇ ਅਤਿ ਆਧੁਨਿਕ ਓਪ੍ਰੇਸ਼ਨ ਥਿਏਟਰ ਦੀ ਸੁਵਿਧਾ ਹੈ।

(ਖ)ਫਿਜ਼ਿਓਥਰੈਪੀ: ਸੰਨ 2005 ਤੋਂ ਮਾਨਾਂਵਾਲਾ ਕੰਪਲੈਕਸ ਵਿੱਚ ਫਿਜ਼ਿਓਥਰੈਪੀ ਸੈਂਟਰ ਸਥਾਪਿਤ ਕੀਤਾ ਗਿਆ ਹੈ ਜਿਸ ਵਿੱਚ ਆਧੁਨਿਕ ਉਪਕਰਣਾਂ ਰਾਹੀਂ ਪਿੰਗਲਵਾੜੇ ਦੇ ਮਰੀਜ਼ ਅਤੇ ਗ਼ਰੀਬ ਲੋੜਵੰਦ ਮੁਫ਼ਤ ਫ਼ਾਇਦਾ ਲੈ ਰਹੇ ਹਨ। ਹਰ ਰੋਜ਼ ਤਕਰੀਬਨ 80 ਮਰੀਜ਼ਾਂ ਦਾ ਇਲਾਜ ਕੀਤਾ ਜਾਂਦਾ ਹੈ।

(ਗ) ਅਲਟਰਾਸਾਊਂਡ ਸੈਂਟਰ :- ਇਸ ਵਿੱਚ ਪਿੰਗਲਵਾੜੇ ਦੇ ਮਰੀਜ਼ਾਂ ਅਤੇ ਸੇਵਾਦਾਰਾਂ ਵਾਸਤੇ ਸੁਵਿਧਾ ਪ੍ਰਾਪਤ ਹੈ।

(ਘ) ਮੁੱਢਲਾ ਕੰਨ ਸੁਣਵਾਈ ਜਾਂਚ ਅਤੇ ਪੁਨਰਵਾਸ ਕੇਂਦਰ:- ਬੱਚਿਆਂ ਦੇ ਕੰਨਾਂ ਦੀ ਮੁੱਢਲੀ ਜਾਂਚ ਅਤੇ ਪੁਨਰਵਾਸ ਵਾਸਤੇ ਇਹ ਕੇਂਦਰ ਸਥਾਪਿਤ ਕੀਤਾ ਗਿਆ ਹੈ ਜਿਸ ਵਿੱਚ Bera Test ( ਬੱਚਿਆਂ ਦੇ ਸੁਣਨ ਦਾ ਟੈਸਟ) ਮੁਫ਼ਤ ਕੀਤਾ ਜਾਂਦਾ ਹੈ।

(ਙ) ਭਗਤ ਪੂਰਨ ਸਿੰਘ ਜੀ ਦੀ ਬਰਸੀ ਸਮਾਗਮ ਮੌਕੇ ੩੧ ਜੁਲਾਈ ੨੦੧੯ ਨੂੰ '**Cancer Roko Charitable Trust, London**' ਵੱਲੋਂ ਮੁਫ਼ਤ ਕੈਂਸਰ ਦਾ ਕੈਂਪ ਅਤੇ ਪਿੰਗਲਵਾੜਾ ਸੰਸਥਾ ਵੱਲੋਂ ਮੁਫ਼ਤ ਮੈਡੀਕਲ ਕੈਂਪ ਮਾਨਾਂਵਾਲਾ ਕੰਪਲੈਕਸ ਵਿਖੇ ਲਗਾਇਆ ਗਿਆ।

ਵਾਤਾਵਰਨ :

(ੳ) ਰੁੱਖ ਲਾਉਣੇ: ਭਗਤ ਪੂਰਨ ਸਿੰਘ ਜੀ ਵਾਤਾਵਰਨ ਦੀ ਸੰਭਾਲ ਸੰਬੰਧੀ ਬੜੇ ਚਿੰਤਤ ਰਹਿੰਦੇ ਸਨ। ਇਸ ਕਰਕੇ ਧਰਤੀ ਨੂੰ 'ਮਾਰੂਥਲ ਬਣਨ' ਤੇ 'ਭੂ-ਖੋਰ' ਤੋਂ ਬਚਾਉਣ ਲਈ ਪਿੰਗਲਵਾੜਾ ਸੰਸਥਾ ਵੱਲੋਂ ਵਾਤਾਵਰਨ ਦੇ ਸੁਧਾਰ ਵੱਲ ਵੀ ਖ਼ਾਸ ਧਿਆਨ ਦਿੱਤਾ ਜਾ ਰਿਹਾ ਹੈ। ਹਰ ਸਾਲ ਸੰਸਥਾ ਦੇ ਸੇਵਾਦਾਰਾਂ ਦੁਆਰਾ ਭਗਤ ਜੀ ਦੀ ਬਰਸੀ ਦੇ ਮੌਕੇ ਰੁੱਖ ਲਗਾਉਣ ਦੀ ਮੁਹਿੰਮ ਚਲਾਈ ਜਾਂਦੀ ਹੈ। ਇਹ ਰੁੱਖ ਸਕੂਲਾਂ, ਕਾਲਜਾਂ, ਸ਼ਮਸ਼ਾਨ-ਘਾਟਾਂ ਅਤੇ

ਕੀਤਾ ਗਿਆ ਹੈ, ਜਿੱਥੇ ਬਣਾਵਟੀ ਅੰਗ (ਜਿਵੇਂ ਲੱਤਾਂ ਤੇ ਬਾਹਵਾਂ) ਮੁਫ਼ਤ ਲਗਾਏ ਜਾਂਦੇ ਹਨ। ਨਵੰਬਰ 2003 ਤੋਂ ਹੁਣ ਤਕ 12411 ਲੋੜਵੰਦ ਲਾਭ ਉੱਠਾ ਚੁੱਕੇ ਹਨ ।

**(ਕ) ਐਂਬੂਲੈਂਸਾਂ :-** ਮੁੱਢਲੀਆਂ ਡਾਕਟਰੀ ਸਹੂਲਤਾਂ ਨਾਲ ਲੈਸ ਐਂਬੂਲੈਂਸਾਂ ਸੜਕ ਦੁਰਘਟਨਾਵਾਂ ਦੇ ਪੀੜਿਤਾਂ ਦੀ ਸਹਾਇਤਾ ਲਈ ਹਮੇਸ਼ਾਂ ਉਪਲਭਦ ਰਹਿੰਦੀਆਂ ਹਨ। ਇਹ ਐਂਬੂਲੈਂਸਾਂ ਪਿੰਗਲਵਾੜੇ ਦੇ ਰੋਗੀਆਂ ਨੂੰ ਹਸਪਤਾਲ ਲਿਜਾਣ ਲਈ ਵੀ ਤਿਆਰ ਰਹਿੰਦੀਆਂ ਹਨ ।

**(ਖ) ਭਗਤ ਪੂਰਨ ਸਿੰਘ ਮੁੱਢਲਾ ਬਹਿਰਾਪਣ ਜਾਂਚ ਕੇਂਦਰ :-** ਨਵ-ਜਨਮੇ ਅਤੇ ਵੱਡੇ ਬੱਚਿਆਂ ਦੇ ਕੰਨਾਂ ਦਾ ਮੁੱਢਲਾ ਬਹਿਰਾਪਣ ਜਾਂਚ ਕਲੀਨਿਕ ਕੇਂਦਰ ਮਾਨਾਂਵਾਲਾ ਕੰਪਲੈਕਸ ਵਿੱਚ ਸਥਾਪਿਤ ਕੀਤਾ ਗਿਆ ਹੈ। ਇਸ ਵਿੱਚ ਬੱਚਿਆਂ ਦਾ ਸੁਣਨ ਦਾ ਟੈਸਟ (Bera Test) ਵੀ ਬਿਨਾਂ ਕਿਸੇ ਫ਼ੀਸ ਦੇ ਕੀਤਾ ਜਾਂਦਾ ਹੈ।

**(ਗ) ਸਪੈਸ਼ਲ ਓਪਰੇਸ਼ਨ ਥਿਏਟਰ :-** ਮਾਨਾਂਵਾਲਾ ਕੰਪਲੈਕਸ ਵਿੱਚ ਇਕ ਆਧੁਨਿਕ ਓਪਰੇਸ਼ਨ ਥਿਏਟਰ ਸਥਾਪਿਤ ਕੀਤਾ ਗਿਆ ਹੈ, ਜਿਸ ਵਿੱਚ ਹੱਡੀਆਂ ਦੀ ਜਨਰਲ ਸਰਜਰੀ, ਕੰਨਾਂ ਦੀ ਸਰਜਰੀ ਅਤੇ Cochlear Implant ਕੀਤੇ ਜਾਂਦੇ ਹਨ, ਤਾਂ ਕਿ ਜਨਮ ਤੋਂ ਬਹਿਰੇ ਬੱਚਿਆਂ ਨੂੰ ਸੁਣਨ ਲੱਗ ਪਏ ਤੇ ਇਸ ਉਪਰੰਤ ਉਨ੍ਹਾਂ ਦਾ ਗੂੰਗਾਪਣ ਦੂਰ ਹੋ ਸਕੇ।

**(ਘ) ਦੰਦਾਂ ਦਾ ਕਲੀਨਿਕ :-** ਮਰੀਜ਼ਾਂ ਦੇ ਦੰਦਾਂ ਦੀ ਸੰਭਾਲ ਅਤੇ ਇਲਾਜ ਲਈ ਦੰਦਾਂ ਦਾ ਕਲੀਨਿਕ ਵੀ ਸਥਾਪਿਤ ਕੀਤਾ ਗਿਆ ਹੈ।

**(ਙ) ਫਿਜ਼ਿਓਥਰੈਪੀ ਕੇਂਦਰ :-** ਸੰਨ 2005 ਤੋਂ ਮਾਨਾਂਵਾਲਾ ਕੰਪਲੈਕਸ ਵਿੱਚ ਫਿਜ਼ਿਓਥਰੈਪੀ ਕੇਂਦਰ ਸਥਾਪਿਤ ਕੀਤਾ ਗਿਆ ਹੈ, ਜਿਸ ਵਿੱਚ ਆਧੁਨਿਕ ਮਸ਼ੀਨਾਂ ਤੇ ਸਾਧਨਾਂ ਰਾਹੀਂ ਪਿੰਗਲਵਾੜੇ ਦੇ ਮਰੀਜ਼ ਅਤੇ ਗ਼ਰੀਬ ਜ਼ਰੂਰਤਮੰਦ ਮੁਫ਼ਤ ਲਾਭ ਲੈ ਰਹੇ ਹਨ। ਹਰ ਰੋਜ਼ ਤਕਰੀਬਨ 80 ਮਰੀਜ਼ਾਂ ਦੀ ਫਿਜ਼ਿਓਥਰੈਪੀ ਕੀਤੀ ਜਾਂਦੀ ਹੈ।

**(ਚ) ਮੰਦਬੁੱਧੀ ਬੱਚਿਆਂ ਲਈ ਸੰਵੇਦੀ-ਕੇਂਦਰ (Sensory Room) :-** ਮਾਨਾਂਵਾਲਾ ਕੰਪਲੈਕਸ ਵਿਖੇ ਮੰਦਬੁੱਧੀ ਬੱਚਿਆਂ ਦੇ ਸਹੀ ਵਿਕਾਸ ਲਈ ਇਕ ਆਧੁਨਿਕ Sensory Room ਸਥਾਪਿਤ ਕੀਤਾ ਗਿਆ ਹੈ।

**(ਛ) ਅੱਖਾਂ ਦਾ ਜਾਂਚ ਕੇਂਦਰ :-** ਪਿੰਗਲਵਾੜਾ ਦੇ ਨੇਤਰਹੀਣ ਜਾਂ ਲੋੜਵੰਦ

ਗ਼ਰੀਬ ਵਿਅਕਤੀਆਂ ਲਈ ਅੱਖਾਂ ਦਾ ਜਾਂਚ ਕੇਂਦਰ ਸਥਾਪਿਤ ਕੀਤਾ ਗਿਆ ਹੈ।

**(ਜ) ਪੁਨਰਵਾਸ ਕੇਂਦਰ :-** ਮਰੀਜ਼ਾਂ ਦੇ ਠੀਕ ਹੋਣ ਉਪਰੰਤ ਉਨ੍ਹਾਂ ਦੇ ਮੁੜ ਵਸੇਬੇ (Rehabilitation) ਲਈ ਕੇਂਦਰ ਹੈ।

**(ਝ) ਯੋਗ ਲੜਕੇ ਲੜਕੀਆਂ ਦੀਆਂ ਸ਼ਾਦੀਆਂ ਤੇ ਮੁੜ ਵਸੇਬਾ :-** ਪਿੰਗਲਵਾੜੇ ਵਿਖੇ ਪਲ ਕੇ ਜੁਆਨ ਹੋਏ ਲਾਵਾਰਸ ਲੜਕੇ ਲੜਕੀਆਂ ਦੀਆਂ ਸ਼ਾਦੀਆਂ ਅਤੇ ਉਨ੍ਹਾਂ ਨੂੰ ਕਮਾਉਣ ਜੋਗੇ ਬਣਾ ਕੇ ਆਪਣੇ ਪੈਰਾਂ 'ਤੇ ਖੜ੍ਹਾ ਕੀਤਾ ਜਾਂਦਾ ਹੈ ਤਾਂ ਕਿ ਪਿੰਗਲਵਾੜੇ ਤੋਂ ਬਾਹਰ ਜਾ ਕੇ ਜੇ ਉਹ ਆਮ ਸਮਾਜ ਵਿੱਚ ਵਿਚਰਨ ਤਾਂ ਆਮ ਨਾਗਰਿਕਾਂ ਵਾਲਾ ਜੀਵਨ ਜਿਊਣ ਦੇ ਕਾਬਲ ਹੋਣ।

**ਮੁਫ਼ਤ ਵਿੱਦਿਅਕ ਅਤੇ ਕਿੱਤਾ ਸਿਖਲਾਈ ਸੁਵਿਧਾਵਾਂ :-**

**(ੳ) ਭਗਤ ਪੂਰਨ ਸਿੰਘ ਆਦਰਸ਼ ਸੀਨੀਅਰ ਸੈਕੰਡਰੀ ਸਕੂਲ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ :-** ਇੱਥੇ ਗ਼ਰੀਬ ਅਤੇ ਆਸ-ਪਾਸ ਦੇ ਪਿੰਡਾਂ ਦੇ ਲੋੜਵੰਦ ਅਤੇ ਝੁੱਗੀ-ਝੌਂਪੜੀ ਵਾਲੇ 768 ਬੱਚਿਆਂ ਨੂੰ ਸਿੱਖਿਆ, ਸਟੇਸ਼ਨਰੀ, ਸਕੂਲ ਦੀ ਵਰਦੀ ਆਦਿ ਮੁਫ਼ਤ ਦਿੱਤੀ ਜਾਂਦੀ ਹੈ। ਸੰਸਥਾ ਦੀ ਇਹ ਸੁਹਿਰਦ ਸੋਚ ਹੈ ਕਿ ਇਹ ਬੱਚੇ ਆਪਣੇ ਆਪ ਨੂੰ ਹੀਣੇ ਨਾ ਸਮਝਣ ਅਤੇ ਇਕ ਅੱਛਾ ਨਾਗਰਿਕ ਬਣਕੇ ਸਮਾਜ ਵਿੱਚ ਵਿਚਰਣ । ਇਨ੍ਹਾਂ ਬੱਚਿਆਂ ਵਿੱਚੋਂ 92 ਬੱਚੇ ਪਿੰਗਲਵਾੜਾ ਸੰਸਥਾ ਵਿੱਚ ਪਲੇ ਹਨ ।

**(ਅ) ਕਿੱਤਾ ਸਿਖਲਾਈ ਕੇਂਦਰ :-** ਬੱਚਿਆਂ ਦੇ ਸੁਨਹਿਰੇ ਭਵਿੱਖ ਲਈ ਸਿਲਾਈ ਕੇਂਦਰ, ਕਢਾਈ ਕੇਂਦਰ, ਮੋਮਬੱਤੀਆਂ ਬਣਾਉਣਾ, ਕੁਰਸੀਆਂ ਬੁਣਨਾ ਸਿਖਾਉਣਾ, ਯੋਗ ਅਧਿਆਪਕਾਂ ਦੁਆਰਾ ਚੱਲ ਰਹੇ ਹਨ। ਇਹ ਸਿਖਲਾਈ ਕੋਰਸ 6 ਮਹੀਨੇ ਦਾ ਹੁੰਦਾ ਹੈ। ਇਹ ਕੇਂਦਰ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ ਵਿਖੇ ਸਥਿਤ ਹੈ। ਮਾਨਾਂਵਾਲਾ ਦੇ ਆਸ-ਪਾਸ ਦੀਆਂ ਗ਼ਰੀਬ ਬੱਚੀਆਂ ਲਈ ਇਹ ਪ੍ਰਬੰਧ ਹੈ।

**(ੲ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ, ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ :-** ਇਹ ਸਕੂਲ 2005 ਤੋਂ ਚੱਲ ਰਿਹਾ ਹੈ, ਜਿਸ ਵਿੱਚ 185 ਬੱਚੇ ਆਧੁਨਿਕ ਉਪਕਰਣਾਂ ਰਾਹੀਂ ਸਿੱਖਿਆ ਪ੍ਰਾਪਤ ਕਰ ਰਹੇ ਹਨ।

**(ਸ) ਭਗਤ ਪੂਰਨ ਸਿੰਘ ਸਪੈਸ਼ਲ ਐਜੂਕੇਸ਼ਨ ਸਕੂਲ, ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ :-** ਪਿੰਗਲਵਾੜਾ ਦੇ 225 ਮੰਦਬੁੱਧੀ ਬੱਚਿਆਂ ਨੂੰ ਆਪਣੇ

ਪੈਰਾਂ 'ਤੇ ਖੜ੍ਹਾ ਕਰਨ ਹਿੱਤ ਇਸ ਸਕੂਲ ਦੀ ਸਥਾਪਨਾ ਕੀਤੀ ਗਈ ਹੈ। ਸਪੈਸ਼ਲ ਵਿਧੀਆਂ ਤੇ ਉਪਕਰਣਾਂ ਰਾਹੀਂ ਇਨ੍ਹਾਂ ਬੱਚਿਆਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਹੈ।

(ਹ) RCI ਦੇ ਅਧੀਨ

**ਭਗਤ ਪੂਰਨ ਸਿੰਘ ਇੰਸਟੀਚਿਊਟ ਫਾਰ ਸਪੈਸ਼ਲ ਨੀਡਜ਼:**

(i) Diploma Special Education (Hearing Impairment) 25 ਸੀਟਾਂ।

(ii) Diploma Special Education (Mental Retardation) 25 ਸੀਟਾਂ।

**(ਕ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ ਅਟਾਰੀ, ਅੰਮ੍ਰਿਤਸਰ:-** ਇਸ ਵਿੱਚ 13 ਬੱਚੇ ਸਿੱਖਿਆ ਲੈ ਰਹੇ ਹਨ।

**(ਖ) ਭਗਤ ਪੂਰਨ ਸਿੰਘ ਆਦਰਸ਼ ਸਕੂਲ, ਬੁੱਟਰਕਲਾਂ, (ਕਾਦੀਆਂ) ਜ਼ਿਲ੍ਹਾ ਗੁਰਦਾਸਪੁਰ :-** ਇਹ ਸਕੂਲ ਵੀ ਭਗਤ ਪੂਰਨ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਹੈ। ਇੱਥੇ ਵੀ ਸੁਯੋਗ, ਸਮਰਪਿਤ ਅਤੇ ਅਨੁਭਵੀ ਅਧਿਆਪਕਾਂ ਦੀ ਛਤਰ-ਛਾਇਆ ਹੇਠ 437 ਬੱਚੇ ਮੁਫ਼ਤ ਵਿੱਦਿਆ ਪ੍ਰਾਪਤ ਕਰ ਰਹੇ ਹਨ।

**(ਗ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ ਬੁੱਟਰ ਕਲਾਂ ਕਾਦੀਆਂ ਗੁਰਦਾਸਪੁਰ:-** ਇਸ ਵਿੱਚ 11 ਬੱਚੇ ਸਿੱਖਿਆ ਲੈ ਰਹੇ ਹਨ।

**(ਘ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ, ਕਟੌਰਾ, ਫਿਰੋਜ਼ਪੁਰ :-** ਇਹ ਸਕੂਲ ਸਾਲ 2016 ਤੋਂ ਚਲ ਰਿਹਾ ਹੈ ਜਿਸ ਵਿੱਚ 17 ਬੱਚੇ ਸਿੱਖਿਆ ਲੈ ਰਹੇ ਹਨ।

**(ਙ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ ਸਰਹਾਲੀ, ਤਰਨ ਤਾਰਨ:-** ਇਸ ਵਿੱਚ 11 ਬੱਚੇ ਸਿੱਖਿਆ ਲੈ ਰਹੇ ਹਨ।

**(ਚ) ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ, ਪਲਸੋਰਾ, (ਚੰਡੀਗੜ੍ਹ) :-** ਇੱਥੇ 35 ਮੰਦਬੁੱਧੀ ਬੱਚਿਆਂ ਨੂੰ ਵਿਸ਼ੇਸ਼ ਵਿਧੀਆਂ ਤੇ ਉਪਕਰਣਾਂ ਰਾਹੀਂ ਸਿੱਖਿਅਤ ਕਰਕੇ ਆਪਣੇ ਪੈਰਾਂ 'ਤੇ ਖੜ੍ਹੇ ਹੋਣ ਯੋਗ ਬਣਾਉਣ ਦਾ ਉਪਰਾਲਾ ਕੀਤਾ ਜਾਂਦਾ ਹੈ।

**(ਛ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ ਪਿੰਡ ਕੱਕੋਂ ਹੁਸ਼ਿਆਰਪੁਰ:-** ਇਸ ਵਿੱਚ 9 ਬੱਚੇ ਸਿੱਖਿਆ ਲੈ ਰਹੇ ਹਨ।

(ਜ) ਕੰਪਿਊਟਰ ਸਿੱਖਿਆ :- ਸੂਚਨਾ ਅਤੇ ਟੈਕਨੋਲੋਜੀ ਦੇ ਵਿਸਥਾਰ ਨੂੰ ਦੇਖਦੇ ਹੋਏ ਅਤੇ ਆਧੁਨਿਕ ਭਾਰਤ ਦੀ ਲੋੜ ਅਨੁਸਾਰ ਸਕੂਲ ਦੇ ਬੱਚਿਆਂ ਲਈ ਪਿੰਗਲਵਾੜਾ ਮਾਨਾਂਵਾਲਾ ਕੰਪਲੈਕਸ ਵਿਖੇ ਕੰਪਿਊਟਰ ਸਿੱਖਿਆ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ।

(ਝ) ਹੋਸਟਲ ਦਾ ਪ੍ਰਬੰਧ :- ਪਿੰਗਲਵਾੜਾ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ ਵਿਖੇ ਪੜ੍ਹਨ ਵਾਲੇ ਲਗਭਗ 176 ਲੜਕੇ ਲੜਕੀਆਂ ਲਈ ਵੱਖਰੇ-ਵੱਖਰੇ ਹੋਸਟਲਾਂ ਦਾ ਪ੍ਰਬੰਧ ਕੀਤਾ ਗਿਆ ਹੈ।

ਵਾਤਾਵਰਣ ਜਾਗਰੂਕਤਾ :-

ਭਗਤ ਪੂਰਨ ਸਿੰਘ ਜੀ ਵਾਤਾਵਰਣ ਦੀ ਸੰਭਾਲ ਲਈ ਬਹੁਤ ਚਿੰਤਤ ਰਹਿੰਦੇ ਸਨ। ਇਸ ਲਈ, ਧਰਤੀ ਨੂੰ ਮਾਰੂਥਲ ਬਣਨ ਤੋਂ ਰੋਕਣ ਲਈ ਅਤੇ ਮਿੱਟੀ ਖੁਰਨ (Soil Erosion) ਤੋਂ ਬਚਾਉਣ ਲਈ ਪਿੰਗਲਵਾੜਾ ਵੱਲੋਂ ਵਿਸ਼ੇਸ਼ ਉਪਰਾਲੇ ਕੀਤੇ ਜਾ ਰਹੇ ਹਨ। ਹਰ ਸਾਲ ਭਗਤ ਜੀ ਦੀ ਬਰਸੀ (5 ਅਗਸਤ) ਦੇ ਮੌਕੇ 'ਤੇ ਸੰਸਥਾ ਦੇ ਸੇਵਾਦਾਰਾਂ ਵੱਲੋਂ ਰੁੱਖ ਲਾਉਣ ਦੀ ਮੁਹਿੰਮ ਚਲਾਈ ਜਾਂਦੀ ਹੈ। ਇਹ ਰੁੱਖ ਸਕੂਲਾਂ, ਕਾਲਜਾਂ, ਸ਼ਮਸ਼ਾਨ ਘਾਟਾਂ ਅਤੇ ਜਨਤਕ ਥਾਵਾਂ 'ਤੇ ਲਗਾਏ ਜਾਂਦੇ ਹਨ।

(ੳ) ਨਰਸਰੀ :- ਪਿੰਗਲਵਾੜੇ ਵੱਲੋਂ ਇਕ ਨਰਸਰੀ ਤਿਆਰ ਕੀਤੀ ਗਈ ਹੈ ਜਿਸ ਵਿੱਚ ਹਰ ਸਾਲ ਲਗਪਗ 60,000 ਪੌਦੇ ਤਿਆਰ ਕੀਤੇ ਜਾਂਦੇ ਹਨ ਅਤੇ ਵੱਖ-ਵੱਖ ਸੰਸਥਾਵਾਂ ਨੂੰ ਮੁਫ਼ਤ ਵੰਡੇ ਜਾਂਦੇ ਹਨ।

(ਅ) ਕੁਦਰਤੀ ਖੇਤੀ :- ਜ਼ਹਿਰ ਮੁਕਤ ਫ਼ਸਲਾਂ ਤੇ ਸਬਜ਼ੀਆਂ ਪੈਦਾ ਕਰਨ ਲਈ ਪਿੰਗਲਵਾੜੇ ਵੱਲੋਂ ਕੁਦਰਤੀ ਖੇਤੀ ਦਾ ਫਾਰਮ ਤਿਆਰ ਕੀਤਾ ਗਿਆ ਹੈ। ਇੱਥੇ ਕਣਕ, ਛੋਲੇ, ਗੰਨੇ ਤੋਂ ਇਲਾਵਾ ਹਰ ਪ੍ਰਕਾਰ ਦੀਆਂ ਮੌਸਮੀ ਸਬਜ਼ੀਆਂ ਬੀਜੀਆਂ ਜਾਂਦੀਆਂ ਹਨ ਜੋ ਕਿ ਪਿੰਗਲਵਾੜੇ ਦੇ ਨਿਵਾਸੀਆਂ ਲਈ ਵਰਤੀਆਂ ਜਾਂਦੀਆਂ ਹਨ।

(ੲ) ਜਾਗਰੂਕਤਾ ਮੁਹਿੰਮ :- ਇਸ ਮੁਹਿੰਮ ਅਧੀਨ ਵਾਤਾਵਰਣ ਜਾਗਰੂਕਤਾ ਲਈ ਸੈਮੀਨਾਰਾਂ ਤੇ ਵਰਕਸ਼ਾਪਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ।

(ਸ) ਪਾਣੀ ਸ਼ੁੱਧੀਕਰਣ ਪਲਾਂਟ:- ਇਸ ਉਪਕਰਣ ਰਾਹੀਂ ਪਾਣੀ ਸਾਫ਼ ਕਰਕੇ ਪੀਣ ਵਾਲੇ ਤੇ ਰਸੋਈ ਵਿੱਚ ਵਰਤੇ ਜਾਣ ਵਾਲੇ ਪਾਣੀ ਦੀ ਸੁਵਿਧਾ ਪੈਦਾ ਕੀਤੀ ਗਈ ਹੈ। ਇਹ ਪਲਾਂਟ ਮਾਨਾਂਵਾਲਾ ਕੰਪਲੈਕਸ ਵਿੱਚ ਹੈ।

(ਹ) ਮੀਂਹ ਦੇ ਪਾਣੀ ਨੂੰ ਧਰਤੀ ਵਿੱਚ ਭੇਜਣਾ (Water Harvesting)

(ਕ) ਸੋਲਰ ਪਾਵਰ ਊਰਜਾ

**ਪੂਰਨ ਪ੍ਰਿੰਟਿੰਗ ਪ੍ਰੈਸ :-** ਇਹ ਛਾਪਾਖ਼ਾਨਾ ਜੋ ਕਿ ਮਾਨਾਂਵਾਲਾ ਕੰਪਲੈਕਸ ਵਿਖੇ ਸਥਿਤ ਹੈ, ਦੁਆਰਾ ਸਮਾਜਿਕ ਬੁਰਾਈਆਂ ਦੇ ਬਾਰੇ ਲੋਕਾਂ ਵਿੱਚ ਜਾਗਰੂਕਤਾ ਪੈਦਾ ਕਰਨ ਲਈ ਸਾਹਿਤ ਛਾਪਿਆ ਜਾਂਦਾ ਹੈ। ਇੱਥੋਂ ਹਰ ਪ੍ਰਕਾਰ ਦਾ ਧਾਰਮਿਕ, ਸਮਾਜਿਕ, ਆਰਥਿਕ, ਸੱਭਿਆਚਾਰਕ ਅਤੇ ਸਿਹਤ ਸੰਬੰਧੀ ਸਾਹਿਤ ਛਾਪ ਕੇ ਜਨਸਾਧਾਰਣ ਵਿੱਚ ਭਗਤ ਜੀ ਦੇ ਵੇਲੇ ਤੋਂ ਵੰਡਿਆ ਜਾ ਰਿਹਾ ਹੈ। ਹਰ ਤਰ੍ਹਾਂ ਦੀ ਸਮਾਜਿਕ ਚੇਤਨਾ ਪੈਦਾ ਕਰਨ ਵਾਲੇ ਕਿਤਾਬਚੇ, ਕਿਤਾਬਾਂ, ਜੀਵਨੀਆਂ ਅਤੇ ਇਸ਼ਤਿਹਾਰ ਇਸ ਪ੍ਰੈਸ ਰਾਹੀਂ ਲਗਾਤਾਰ ਛਾਪੇ ਜਾਂਦੇ ਹਨ। ਪਿੰਗਲਵਾੜੇ ਦੀ ਪੂਰਨ ਪ੍ਰਿੰਟਿੰਗ ਪ੍ਰੈਸ ਦਾ ਤੇ ਪਬਲੀਸਿਟੀ ਦਾ ਸਾਲਾਨਾ ਖ਼ਰਚਾ 1 ਕਰੋੜ 50 ਲੱਖ ਰੁਪਏ ਹੈ। ਦਾਨੀਆਂ ਦੇ ਸਹਿਯੋਗ ਨਾਲ ਚੱਲਦੇ ਇਸ ਪ੍ਰੈਸ ਦੀ ਸਮਾਜ ਨੂੰ ਬੜੀ ਵੱਡੀ ਦੇਣ ਹੈ।

**ਹੋਰ ਸਮਾਜ ਕਲਿਆਣ ਸੰਬੰਧੀ ਕਾਰਜ:-**

**(ੳ) ਕੁਦਰਤੀ ਆਫ਼ਤਾਂ ਤੋਂ ਪੀੜਿਤ ਲੋਕਾਂ ਦੀ ਸਹਾਇਤਾ :-** ਕੁਦਰਤੀ ਆਫ਼ਤਾਂ ਜਿਵੇਂ ਹੜ੍ਹ, ਭੂਚਾਲ, ਜਵਾਰ-ਭਾਟਾ, ਸੁਨਾਮੀ ਲਹਿਰਾਂ ਤੋਂ ਪ੍ਰਭਾਵਿਤ ਲੋਕਾਂ ਦੀ ਪਿੰਗਲਵਾੜਾ ਸੰਸਥਾ ਵੱਲੋਂ ਸਮੇਂ-ਸਮੇਂ 'ਤੇ ਹਰ ਸੰਭਵ ਸਹਾਇਤਾ ਕੀਤੀ ਜਾਂਦੀ ਹੈ। ਸੰਨ 2008 ਵਿੱਚ ਜੁਲਾਈ-ਅਗਸਤ ਵਿੱਚ ਪੰਜਾਬ ਵਿੱਚ ਜਲੰਧਰ ਅਤੇ ਕਪੂਰਥਲਾ ਜ਼ਿਲ੍ਹਿਆਂ ਦੇ ਹੜ੍ਹ-ਪੀੜਿਤ 800 ਪਰਿਵਾਰਾਂ ਨੂੰ ਰਾਸ਼ਨ, ਘਰੇਲੂ ਸਾਮਾਨ ਅਤੇ ਕੰਬਲ ਵੰਡੇ। ਅਗਸਤ 2010 ਵਿੱਚ ਬੱਦਲ ਫੱਟਣ ਨਾਲ ਲੇਹ-ਲਦਾਖ ਵਿੱਚ ਆਏ ਹੜ੍ਹ ਦੇ ਪੀੜਿਤਾਂ ਲਈ ਡਾ. ਇੰਦਰਜੀਤ ਕੌਰ ਜੀ ਦੀ ਅਗਵਾਈ ਵਿੱਚ ਦੋ ਟਰੱਕ ਰਾਹਤ ਸਮੱਗਰੀ-ਰਾਸ਼ਨ, ਕੰਬਲ ਅਤੇ ਊਨੀ ਕੱਪੜੇ ਦੂਰ-ਦੁਰਾਡੇ ਲੇਹ ਦੇ ਇਲਾਕਿਆਂ ਵਿੱਚ ਵੰਡੇ ਗਏ।

**(ਅ) ਲਾਵਾਰਸ ਲਾਸ਼ਾਂ ਦਾ ਸਸਕਾਰ:-** ਪਿੰਗਲਵਾੜਾ ਵੱਲੋਂ ਲਾਵਾਰਸ ਲਾਸ਼ਾਂ ਦਾ ਅੰਤਿਮ ਸਸਕਾਰ ਪੂਰੇ ਸਤਿਕਾਰ ਨਾਲ ਕੀਤਾ ਜਾਂਦਾ ਹੈ।

**(ੲ) ਬਿਰਧਾਂ ਦੀ ਦੇਖਭਾਲ:-** ਪਿੰਗਲਵਾੜਾ ਦੀ ਸੰਗਰੂਰ ਸ਼ਾਖਾ ਵਿੱਚ ਇਕ ਬਿਰਧ ਘਰ 2002 ਤੋਂ ਚਲ ਰਿਹਾ ਹੈ ਤੇ ਇਕ ਬਿਰਧ ਘਰ ਮਾਨਾਂਵਾਲਾ ਬ੍ਰਾਂਚ ਅੰਮ੍ਰਿਤਸਰ ਵਿਖੇ ਬਣਾਇਆ ਗਿਆ ਹੈ, ਜਿਸ ਵਿੱਚ ੫੨ ਬਿਰਧ ਰੱਖਣ ਦਾ ਤੇ ਸੇਵਾ-ਸੰਭਾਲ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ।

(ਸ) ਅਜਾਇਬ ਘਰ ਅਤੇ ਦਸਤਾਵੇਜ਼ੀ ਫ਼ਿਲਮਾਂ:-ਕਠਿਨ ਮਾਰਗ ਦੇ ਪਾਂਧੀ ਭਗਤ ਪੂਰਨ ਸਿੰਘ ਜੀ ਦੀ ਜੀਵਨੀ 'ਤੇ ਅਧਾਰਤ ਤਸਵੀਰਾਂ ਦਾ ਇਕ ਸੰਗ੍ਰਹਿ ਅਜਾਇਬ ਘਰ ਦੇ ਰੂਪ ਵਿੱਚ ਪਿੰਗਲਵਾੜਾ ਸੰਸਥਾ ਦੀ ਮੁੱਖ-ਬ੍ਰਾਂਚ ਅੰਮ੍ਰਿਤਸਰ ਵਿਖੇ ਸਥਾਪਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਭਗਤ ਜੀ ਦੇ ਜੀਵਨ ਸੰਬੰਧੀ ਵੱਖ-ਵੱਖ ਬੁੱਧੀਜੀਵੀਆਂ ਦੁਆਰਾ ਦਸਤਾਵੇਜ਼ੀ ਫ਼ਿਲਮਾਂ ਤਿਆਰ ਕਰਵਾਈਆਂ ਗਈਆਂ ਹਨ; ਜਿਵੇਂ:

(i) ਇਕ ਮਿਸਾਲ (Pingalwara Presentation)

(ii) Pingalwara-Home for Homeless

(iii) Pingalwara-A selfless Home (Documentry by Gurmeet Sodhi a famous American Media personality)

(iv) ਪਿੰਗਲਵਾੜਾ ਦਸਤਾਵੇਜੀ ਫ਼ਿਲਮ 'ਸ਼ੁਭ ਕਰਮਨ' ।

(v) Pingalwara Educational Endeavours

(vi) ਕੁਦਰਤੀ ਖੇਤੀ (Natural Farming)

(vii) ਪਾਣੀ ਦੀ ਸਮੱਸਿਆ

(viii) ਦਰਖ਼ਤ

(ix) ਏਹੁ ਜਨਮ ਤੁਮ੍ਹਾਰੇ ਲੇਖੇ (ਫ਼ਿਲਮ):-ਭਗਤ ਪੂਰਨ ਸਿੰਘ ਜੀ ਦੇ ਸੰਘਰਸ਼ਮਈ ਜੀਵਨ 'ਤੇ ਅਧਾਰਤ ਇਕ ਪੰਜਾਬੀ ਫੀਚਰ ਫ਼ਿਲਮ "ਏਹੁ ਜਨਮ ਤੁਮ੍ਹਾਰੇ ਲੇਖੇ" ਪਿੰਗਲਵਾੜਾ ਸੰਸਥਾ ਦੁਆਰਾ ਬਣਾਈ ਗਈ ਜੋ 30 ਜਨਵਰੀ, 2015 ਨੂੰ ਦੇਸ਼ ਵਿਦੇਸ਼ ਵਿੱਚ ਪ੍ਰਦਰਸ਼ਿਤ ਹੋਈ। ਇਸ ਫ਼ਿਲਮ ਦੇ ਨਿਰਮਾਣ ਦਾ ਉਦੇਸ਼ ਭਗਤ ਜੀ ਦੁਆਰਾ ਦੁਖੀ ਤੇ ਬੇਸਹਾਰਾ ਮਾਨਵਤਾ ਲਈ ਕੀਤੇ ਗਏ ਕੰਮਾਂ ਤੋਂ ਜਾਣੂ ਕਰਵਾਉਣਾ ਸੀ, ਤਾਂ ਕਿ ਭਗਤ ਜੀ ਦਾ ਜੀਵਨ ਆਉਣ ਵਾਲੀਆਂ ਪੀੜ੍ਹੀਆਂ ਲਈ ਪ੍ਰੇਰਨਾਸਰੋਤ ਬਣ ਸਕੇ।

**(x) ਪਿੰਗਲਵਾੜਾ ਦੇ ਬੱਚਿਆਂ ਦੁਆਰਾ ਗੁਰਬਾਣੀ ਕੀਰਤਨ:**-ਇਨ੍ਹਾਂ ਬੱਚਿਆਂ ਦੁਆਰਾ ਕੀਰਤਨ ਦੀ DVD-Video ਡਾ. ਓਮ ਗੌਰੀ ਦੱਤ ਸ਼ਰਮਾ, ਡਿਪਟੀ ਡਾਇਰੈਕਟਰ ਜਲੰਧਰ ਦੂਰਦਰਸ਼ਨ ਦੁਆਰਾ ਮਿਤੀ 09-07-2016 ਨੂੰ ਰਿਲੀਜ਼ ਕੀਤੀ ਗਈ ।

**(xi) ਭਗਤ ਪੂਰਨ ਸਿੰਘ ਸਮਾਰਕ:**- ਭਗਤ ਜੀ ਦੇ ਜਨਮ ਸਥਾਨ ਪਿੰਡ ਰਾਜੇਵਾਲ ਰੋਹਣੋਂ, ਜ਼ਿਲ੍ਹਾ ਲੁਧਿਆਣਾ ਵਿੱਚ "ਭਗਤ ਪੂਰਨ ਸਿੰਘ ਸਮਾਰਕ"

ਬਣਾਇਆ ਗਿਆ ਹੈ ਜਿਹੜਾ ਭਗਤ ਜੀ ਦੀ ਪਹਿਲੀ ਜਨਮ ਸ਼ਤਾਬਦੀ 4 ਜੂਨ 2004 ਨੂੰ ਸਮਰਪਿਤ ਹੈ।

**(xii) ਗਊਸ਼ਾਲਾ :-** ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ ਵਿਖੇ ਇਕ ਗਊਸ਼ਾਲਾ ਬਣਾਈ ਗਈ ਹੈ ਜੋ ਲਗਪਗ 165 ਦੁਧਾਰੂ ਪਸ਼ੂਆਂ ਦੀ ਦੇਖ ਰੇਖ ਕਰ ਰਹੀ ਹੈ। ਗਊਆਂ ਦਾ ਤਾਜ਼ਾ ਦੁੱਧ ਪਿੰਗਲਵਾੜੇ ਦੇ ਮਰੀਜ਼ਾਂ ਨੂੰ ਦਿੱਤਾ ਜਾਂਦਾ ਹੈ।

## ਜ਼ਰੂਰੀ ਸੂਚਨਾ

1. ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੁਸਾਇਟੀ, ਰਜਿਸਟਰਾਰ ਆਫ਼ ਕੰਪਨੀਜ਼ ਪੰਜਾਬ ਅਤੇ ਹਿਮਾਚਲ ਪ੍ਰਦੇਸ਼ ਦੇ ਪੱਤਰ ਨੰ: 130 ਆਫ਼ 1956-57 ਅਤੇ ਸੋਧ ਨੰ. A 28/4540 ਮਿਤੀ 07-07-1998 ਦੁਆਰਾ ਰਜਿਸਟਰਡ ਹੈ।

2. ਪਿੰਗਲਵਾੜੇ ਨੂੰ ਦਿੱਤੀ ਜਾਣ ਵਾਲੀ ਸਹਾਇਤਾ ਇਨਕਮ ਟੈਕਸ ਦੀ ਧਾਰਾ 80 ਜੀ ਅਨੁਸਾਰ ਇਨਕਮ ਟੈਕਸ II ਅੰਮ੍ਰਿਤਸਰ, ਪੱਤਰ ਨੰ. CIT-II/ASR/ITO (Tech.) 2011-12/4730 ਮਿਤੀ 11/12 ਜਨਵਰੀ, 2012 ਅਧੀਨ ਟੈਕਸ ਵਿੱਚ ਛੋਟ ਪ੍ਰਾਪਤ ਹੈ।

3. ਪਿੰਗਲਵਾੜਾ ਸੰਸਥਾ ਦਾ PAN ਨੰਬਰ AAATA 2237R ਹੈ। ਪਿੰਗਲਵਾੜਾ ਦਾ FCRA (Foreign contribution Regulation Act) ਰਜਿਸਟਰਾਰ ਨੰ. 115210002 ਹੈ।

4. ਪਿੰਗਲਵਾੜਾ ਸੰਸਥਾ ਦਾ ਰੋਜ਼ਾਨਾ ਖ਼ਰਚ ਸਾਢੇ ਛੇ ਲੱਖ ਰੁਪਏ ਤੋਂ ਉੱਪਰ ਹੈ, ਜੋ ਦਾਨੀ ਸੱਜਣਾਂ ਦੇ ਸਹਿਯੋਗ ਨਾਲ ਭਗਤ ਜੀ ਦੁਆਰਾ ਦਿੱਤੀ ਗਈ ਪ੍ਰੇਰਨਾ ਅਨੁਸਾਰ ਹੁੰਦਾ ਹੈ।

**ਵਾਹਿਗੁਰੂ ਜੀ ਦਾ ਖਾਲਸਾ ॥ ਵਾਹਿਗੁਰੂ ਜੀ ਦੀ ਫ਼ਤਹਿ ॥**

**ਡਾ: ਇੰਦਰਜੀਤ ਕੌਰ,**

ਪ੍ਰਧਾਨ

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:), ਅੰਮ੍ਰਿਤਸਰ।



## ਦਾਨੀ ਸੱਜਣਾਂ ਲਈ ਭਗਤ ਜੀ ਦੀਆਂ ਅਸੀਸਾਂ

"ਵਾਹਿਗੁਰੂ ਆਪ ਨੂੰ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ, ਗੁਰਸਿੱਖੀ ਦੇ ਨਿੱਤਨੇਮ ਦਾ ਪਾਠ ਕਰਨ, ਗੁਰਦੁਆਰੇ ਜਾ ਕੇ 'ਆਸਾ ਦੀ ਵਾਰ' ਦਾ ਕੀਰਤਨ ਸੁਣਨ ਦਾ ਬਲ ਬਖ਼ਸ਼ੇ। ਗੁਰੂ ਦੀ ਗੋਲਕ ਦਾ ਦਸਵੇਂ ਹਿੱਸੇ ਦਾ ਦਸਵੰਧ ਕੱਢਣ ਦੀ ਆਦਤ ਪਾਵੇ। ਸਾਂਸ-ਸਾਂਸ ਵਾਹਿਗੁਰੂ ਦਾ ਨਾਮ ਸਿਮਰਨ ਦੀ ਆਦਤ ਪਾਵੇ।"

—ਭਗਤ ਪੂਰਨ ਸਿੰਘ ਸੰਸਥਾਪਕ ਪਿੰਗਲਵਾੜਾ, ਅੰਮ੍ਰਿਤਸਰ

# ਪਿੰਗਲਵਾੜਾ ਸੰਸਥਾ ਦੀਆਂ ਬ੍ਰਾਂਚਾਂ ਦਾ ਵੇਰਵਾ

ਪਿੰਗਲਵਾੜਾ ਸੰਸਥਾ ਅੰਮ੍ਰਿਤਸਰ ਸੰਨ 1947 ਤੋਂ ਲੈ ਕੇ ਹੁਣ ਤਕ ਬਿਮਾਰਾਂ, ਅਪਾਹਿਜਾਂ, ਲਾਵਾਰਸਾਂ, ਪਾਗਲ ਮਰਦਾਂ, ਇਸਤਰੀਆਂ, ਬੱਚਿਆਂ ਅਤੇ ਅੰਗਹੀਣਾਂ ਦੀ ਸੇਵਾ-ਸੰਭਾਲ ਦਾਨੀ ਸੱਜਣਾਂ ਦੇ ਸਹਿਯੋਗ ਤੇ ਗੁਰੂ ਘਰ ਦੀਆਂ ਬਖ਼ਸ਼ਿਸ਼ਾਂ ਦੁਆਰਾ ਨਿਰੰਤਰ ਕਰਦੀ ਆ ਰਹੀ ਹੈ। ਸੰਸਥਾ ਦੀਆਂ ਅੰਮ੍ਰਿਤਸਰ ਤੋਂ ਇਲਾਵਾ ਹੋਰ ਸ਼ਾਖਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ:-

(ੳ) ਅੰਮ੍ਰਿਤਸਰ ਪਿੰਗਲਵਾੜਾ ਮੁੱਖ ਦਫ਼ਤਰ: ਜੀ.ਟੀ.ਰੋਡ, ਨੇੜੇ ਬੱਸ ਸਟੈਂਡ, ਅੰਮ੍ਰਿਤਸਰ।
ਟੈਲੀਫ਼ੋਨ : 0183-2584586,2584713. (M) 97814-01140.
ਮੁੱਖ ਪ੍ਰਸ਼ਾਸਕ: ਕਰਨਲ ਦਰਸ਼ਨ ਸਿੰਘ ਬਾਵਾ ।(ਰਿਟਾ.) (M) 98145-35937.

(ਅ) ਮਾਨਾਂਵਾਲਾ ਬ੍ਰਾਂਚ: ਜਲੰਧਰ ਜੀ.ਟੀ. ਰੋਡ ਉੱਪਰ, ਅੰਮ੍ਰਿਤਸਰ ਤੋਂ 8 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ।
ਪ੍ਰਸ਼ਾਸਕ: ਸ੍ਰ: ਜੈ ਸਿੰਘ (M) 97814-01142.

(ੲ) ਪੰਡੋਰੀ ਵੜੈਚ ਬ੍ਰਾਂਚ: ( ਮਜੀਠਾ ਰੋਡ): ਅੰਮ੍ਰਿਤਸਰ ਤੋਂ 9 ਕਿ:ਮੀ: ਦੂਰ
ਬ੍ਰਾਂਚ ਇੰਚਾਰਜ : ਗੁਰਦਰਸ਼ ਕੌਰ
ਟੈਲੀਫ਼ੋਨ : 0183-2573564, (M) 97814-01164.

(ਸ) ਸ੍ਰੀ ਗੋਇੰਦਵਾਲ ਸਾਹਿਬ ਬ੍ਰਾਂਚ: ਤਰਨ ਤਾਰਨ ਰੋਡ, ਨੇੜੇ ਗੁਰਦਵਾਰਾ ਬਾਉਲੀ ਸਾਹਿਬ। ਬ੍ਰਾਂਚ ਇੰਚਾਰਜ: ਬੀਬੀ ਬਲਜਿੰਦਰਜੀਤ ਕੌਰ
ਟੈਲੀਫ਼ੋਨ : 01859-222798 (M) 97814-01170.

(ਹ) ਜਲੰਧਰ ਬ੍ਰਾਂਚ : ਮਖਦੂਮਪੁਰਾ, ਧੋਬੀ ਮੁਹੱਲਾ (ਇਨਕਮ ਟੈਕਸ ਦਫ਼ਤਰ ਦੇ ਪਿੱਛੇ)।
ਬ੍ਰਾਂਚ ਇੰਚਾਰਜ: ਸ੍ਰ: ਸੰਗਤ ਸਿੰਘ ਫ਼ੋਨ: 0181-2238947, 97814-01165.

(ਕ) ਸੰਗਰੂਰ ਬ੍ਰਾਂਚ: ਧੂਰੀ ਰੋਡ 'ਤੇ, ਸੰਗਰੂਰ ਤੋਂ 3 ਕਿਲੋਮੀਟਰ ਦੂਰ
ਫ਼ੋਨ ਨੰ: 01672-221118, 78143-24872
ਆਨਰੇਰੀ: ਪ੍ਰਸ਼ਾਸਕ: ਸ. ਤਰਲੋਚਨ ਸਿੰਘ ਚੀਮਾ,
ਮੈਂਬਰ ਪਿੰਗਲਵਾੜਾ ਸੋਸਾਇਟੀ, (M) 97814-01144,
ਐਡੀਸ਼ਨਲ ਪ੍ਰਸ਼ਾਸਕ. : ਸ. ਹਰਜੀਤ ਸਿੰਘ ਅਰੋੜਾ,
ਮੋ : 94170-90011, 97814-02648

(ਖ) ਪਲਸੋਰਾ (ਚੰਡੀਗੜ੍ਹ) ਬ੍ਰਾਂਚ: ਆਨਰੇਰੀ ਬ੍ਰਾਂਚ ਇੰਚਾਰਜ: ਬੀਬੀ ਕੁਲਜੀਤ ਕੌਰ,
ਟੈਲੀਫੋਨ : 0172- 2693850 , 2697625 (M) 98140-79438.

(ਗ) ਲੁਧਿਆਣਾ ਦਫ਼ਤਰ ਪਿੰਗਲਵਾੜਾ : 84 ਸਾਊਥ ਮਾਡਲ ਗ੍ਰਾਮ, ਲੁਧਿਆਣਾ।
ਟੈਲੀਫ਼ੋਨ 0161-2429309, (M) 97814-01166.

# ਅਪੀਲ

ਸੇਵਕ ਕਉ ਸੇਵਾ ਬਨਿ ਆਈ ॥
ਹੁਕਮੁ ਬੂਝਿ ਪਰਮ ਪਦੁ ਪਾਈ ॥

ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਦੇ ਮਾਹੌਲ ਵਿੱਚ ਅਤੇ ਗੁਰਬਾਣੀ ਦੀ ਸਿੱਖਿਆ 'ਤੇ ਚੱਲਦਿਆਂ ਭਗਤ ਪੂਰਨ ਸਿੰਘ ਜੀ ਨੇ ਜੋ ਲਾਹੌਰ ਵਿਖੇ ਨਿਸ਼ਕਾਮ ਸੇਵਾ ਦਾ ਕੰਮ ਆਰੰਭ ਕੀਤਾ ਸੀ, ਉਸ ਨੂੰ ਅੰਮ੍ਰਿਤਸਰ ਪਹੁੰਚ ਕੇ ਅਮਲੀ ਜਾਮਾ ਪਹਿਨਾਇਆ ਗਿਆ। ਦੇਸ਼ ਦੀ ਵੰਡ ਸਮੇਂ 18 ਅਗਸਤ 1947 ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਰਫ਼ਿਊਜੀ ਕੈਂਪ ਵਿੱਚ ਪੁੱਜ ਕੇ ਭਗਤ ਜੀ ਨੇ ਦੁਖੀ ਮਨੁੱਖਤਾ ਦੀ ਸੇਵਾ ਬੜੀ ਸ਼ਿੱਦਤ ਨਾਲ ਆਰੰਭ ਕਰ ਦਿੱਤੀ ਜੋ ਕਿ ਹੈਜ਼ੇ ਦੀ ਵਜ੍ਹਾ ਕਾਰਨ ਉਸ ਵੇਲੇ ਦੀ ਲੋੜ ਬਣ ਗਈ ਸੀ । ਇਸ ਤੋਂ ਪਿੱਛੋਂ ਉਹਨਾਂ ਨੇ ਕਦੀ ਪਿੱਛੇ ਭੌਂ ਕੇ ਨਹੀਂ ਵੇਖਿਆ ਅਤੇ ਮੌਜੂਦਾ ਰੂਪ ਵਿੱਚ ਪਿੰਗਲਵਾੜਾ ਬਣਨ ਤਕ ਇਸ ਦੇ ਬਾਨੀ ਨੂੰ ਦਿਨ ਰਾਤ ਇਕ ਕਰਕੇ ਸਖ਼ਤ ਘਾਲਣਾ ਘਾਲਣੀ ਪਈ । ਪਿੰਗਲਵਾੜਾ ਵਿੱਚ ਇਸ ਵੇਲੇ 1807 ਲਾਚਾਰ ਰੋਗੀ ਹਨ ਜਿਨ੍ਹਾਂ ਦੀ ਬਿਨਾਂ ਧਰਮ, ਜਾਤ, ਨਸਲ ਜਾਂ ਰੰਗ ਦੇ ਵਿਤਕਰੇ ਦੇ ਸੇਵਾ ਸੰਭਾਲ ਕੀਤੀ ਜਾਂਦੀ ਹੈ । ਇਹਨਾਂ ਵਿੱਚ ਲਾਚਾਰ, ਅਪਾਹਿਜ, ਬਿਮਾਰ ਅਤੇ ਪਾਗਲ ਔਰਤਾਂ, ਮਰਦ, ਬੱਚੇ ਅਤੇ ਬੁੱਢੇ ਸ਼ਾਮਲ ਹਨ । ਇਹਨਾਂ ਵਿੱਚੋਂ ਕੁਝ ਨਾ ਠੀਕ ਹੋਣ ਵਾਲੇ ਅਤੇ ਭਿਆਨਕ ਰੋਗਾਂ ਤੋਂ ਗ੍ਰਸਤ ਰੋਗੀ ਸ਼ਾਮਲ ਹਨ ।

ਇਸ ਤੋਂ ਇਲਾਵਾ, ਬਹੁਤ ਸਾਰਾ ਸਾਹਿਤ ਛਾਪ ਕੇ ਮੁਫ਼ਤ ਵੰਡਿਆ ਜਾਂਦਾ ਹੈ। ਗ਼ਰੀਬ ਬੱਚਿਆਂ ਨੂੰ ਮੁਫ਼ਤ ਵਿੱਦਿਆ ਦਿੱਤੀ ਜਾਂਦੀ ਹੈ। ਅਪਾਹਿਜਾਂ ਨੂੰ ਮੁਫ਼ਤ ਬਣਾਵਟੀ ਅੰਗ ਲਗਾਏ ਜਾਂਦੇ ਹਨ ਅਤੇ ਵਾਤਾਵਰਣ ਦੀ ਸੰਭਾਲ ਅਤੇ ਸ਼ੁੱਧਤਾ ਲਈ ਸਰਕਾਰੀ ਅਤੇ ਸਾਂਝੀਆਂ ਥਾਵਾਂ 'ਤੇ ਮੁਫ਼ਤ ਰੁੱਖ ਲਗਾਏ ਜਾਂਦੇ ਹਨ, ਇਤਿਆਦਿ ।

ਪਿੰਗਲਵਾੜੇ ਦਾ ਰੋਜ਼ ਦਾ ਖ਼ਰਚ ਸਾਢੇ ਛੇ ਲੱਖ ਰੁਪਏ ਤੋਂ ਵੀ ਵੱਧ ਹੈ ਜੋ ਕਿ ਦਾਨੀ ਸੱਜਣਾਂ ਅਤੇ ਪਿੰਗਲਵਾੜੇ ਦੇ ਹਿਤੈਸ਼ੀਆਂ ਵੱਲੋਂ ਦਿੱਤੇ ਦਾਨ ਅਤੇ ਸਹਾਇਤਾ ਨਾਲ ਚਲਦਾ ਹੈ । ਦਾਨੀ ਸੱਜਣਾਂ ਨੂੰ ਸਨਿਮਰ ਅਪੀਲ ਕੀਤੀ ਜਾਂਦੀ ਹੈ ਕਿ ਸੰਸਥਾ ਨੂੰ ਮਨੀਆਰਡਰ, ਬੈਂਕ ਡਰਾਫਟ ਅਤੇ ਚੈੱਕ ਰਾਹੀਂ ਦਾਨ ਭੇਜਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਇਸ ਸ਼ੁੱਭ ਕੰਮ ਨੂੰ ਜਾਰੀ ਰੱਖਿਆ ਜਾਵੇ ।

ਡਾ. ਇੰਦਰਜੀਤ ਕੌਰ,
ਮੁੱਖ ਸੇਵਿਕਾ,